ਕਿਰਪਾਕਰਹੁਬਚਾਪਬ੍ਰਹਮੀਜੈ॥ ਰਹਿਪ੍ਰਭਭਏਕ੍ਰਿਪਾਲਾਪ੍ਰਭ ਮਨਿਭਾਣਾਜੀ
ਉ॥ ਅੰਮ੍ਰਿਤਬਾਣੀਹਰਿਹਰਿਤੇਰੀ॥ਸੁਣਿਸੁਣਿਹੋਵੈਪਰਮ
ਗਤਿਮੇਰੀ॥ਜਲਨਿਬੁਝੀਸੀਤਲੁਹੋਇਮਨੂਆਸਤਿਗੁਰਕਾਦਰਸਨੁਪਾਏਜੀਉ॥ ਸੂਖੁ
ਭਇਆਦੁਖੁਦੂਰਿਪਰਾਨਾ॥ਸੰਤਰਸਨਹਰਿਨਾਮੁਵਖਾਨਾ॥ਜਲਥਲਨੀਰਿਭਰੇਸਰਸੁਭਰਬਿ
ਰਥਾਕੋਇਨਜਾਏਜੀਉ॥ ਦਇਆਧਾਰੀਤਿਨਿਸਿਰਜਣਹਾਰੇ॥ਜੀਅਜੰਤਸਗਲੇਪ੍ਰ
ਤਿਪਾਲੇ॥ਮਿਹਰਵਾਨਕਿਰਪਾਲਦਇਆਲਾਸਗਲੇਤ੍ਰਿਪਤਿਅਘਾਏਜੀਉ॥ ਵਣੁ
ਤ੍ਰਿਣੁਤ੍ਰਿਭਵਣੁਕੀਤੋਨੁਹਰਿਆ॥ਕਰਣਹਾਰਿਖਿਨਭੀਤਰਿਕਰਿਆ॥ਗੁਰਮੁਖਿ ਤਿ
ਸੈਅਰਾਧੇਮਨਕੀਆਸਪੁਜਾਏਜੀਉ॥ ਤੂੰਮੇਰਾਪਿਤਾਤੂੰਹੈਮੇ
ਰਾਮਾਤਾ॥ਤੂੰਮੇਰਾਬੰਧਪੁਤੂੰਮੇਰਾਭ੍ਰਾਤਾ॥ਤੂੰਮੇਰਾਰਾਖਾਸਭਨੀਥਾਈਤਾਭਉਕੇਹਾਕਾੜਾ
ਜੀਉ॥ ਤੁਮਰੀਕ੍ਰਿਪਾਤੇਤੁਧੁਪਛਾਣਾ॥ਤੂੰਮੇਰੀਓਟਤੂੰਹੈਮੇਰਾਮਾਣਾ॥ਤੁਝਬਿਨੁਦੂ
ਜਾਅਵਰੁਨਕੋਈਸਭੁਤੇਰਾਖੇਲੁਅਖਾੜਾਜੀਉ॥ ਜੀਅਜੰਤਸਭਿਤੁਧੁਉਪਾਏ॥ਜਿਤੁਜਿ
ਤੁਭਾਣਾਤਿਤੁਤਿਤੁਲਾਏ॥ਸਭਕਿਛੁਕੀਤਾਤੇਰਾਹੋਵੈਨਾਹੀਕਿਛੁਅਸਾੜਾਜੀਉ॥
ਨਾਮੁਧਿਆਇਮਹਾਸੁਖੁਪਾਇਆ॥ਹਰਿਗੁਣਗਾਇਮੇਰਾਮਨੁਸੀਤਲਾਇਆ॥ਗੁਰਿਪੂਰੈਵ
ਜੀਵਾਧਾਈ ਜਿਤਾਬਿਖਾੜਾਜੀਉ॥ ਜੀਅਪ੍ਰਾਨਪ੍ਰਭ
ਮਨਹਿਅਧਾਰਾ॥ਭਗਤਜੀਵਹਿਗੁਣਗਾਇਅਪਾਰਾ॥ਗੁਣਨਿਧਾਨਅੰਮ੍ਰਿਤੁਹਰਿਨਾਮਾਹ
ਰਿਧਿਆਇਧਿਆਇਸੁਖੁਪਾਇਆਜੀਉ॥ ਮਨਸਾਧਾਰਿਜੋਘਰਤੇਆਵੈ॥ਸਾਧਸੰ
ਗਿਜਨਮੁਮਰਣੁਮਿਟਾਵੈ॥ਆਸਮਨੋਰਥੁਪੂਰਨੁਹੋਵੈਭੇਟਤਗੁਰਦਰਸਾਇਆਜੀਉ॥
ਅਗਮਅਗੋਚਰਕਿਛੁਮਿਤਿਨਹੀਜਾਨੀ॥ਸਾਧਿਕਸਿਧਧਿਆਵਹਿਗਿਆਨੀ॥ਖੁਦੀ
ਮਿਟੀਚੂਕਾਭੋਲਾਵਾਗੁਰਿਮਨਹੀਮਹਿਪ੍ਰਗਟਾਇਆਜੀਉ॥੩॥ ਅਨਦਮੰਗਲਕਲਿ
ਆਣਨਿਧਾਨਾ॥ਸੂਖਸਹਜਹਰਿਨਾਮੁਵਖਾਨਾ॥ਹੋਇਕ੍ਰਿਪਾਲੁਸੁਆਮੀਅਪਨਾਨਾਉ

ਅਪੁਨੇ ਜੀਅ ਜੰਤ ਪ੍ਰਤਿਪਾਰੇ ॥ ਜਿਉ ਬਾਰਿਕ ਮਾਤਾ ਸੰਮਾਰੇ ॥ ਦੁਖ ਭੰਜਨ ॥ ਸੁਖ ਸਾਗਰ ਸੁ
ਮੀ ਦੇਤ ਸਗਲ ਆਹਾਰੇ ਜੀਉ ॥ ਜਲਿ ਥਲਿ ਪੂਰਿ ਰਹਿਆ ਮਿਹਰਵਾਨਾ ॥ ਸਦ ਬਲਿਹਾਰਿ ਜਾ
ਈਐ ਕੁਰਬਾਨਾ ॥ ਰੈਣਿ ਦਿਨਸੁ ਤਿਸੁ ਸਦਾ ਧਿਆਈ ॥ ਜਿ ਖਿਨ ਮਹਿ ਸਗਲ ਉਧਾਰੇ ਜੀਉ
ਰਾਖਿ ਲੀਏ ਸਗਲੇ ਪ੍ਰਭਿ ਆਪੇ ॥ ਉਤਰਿ ਗਏ ਸਭ ਸੋਗ ਸੰਤਾਪੇ ॥ ਨਾਮੁ ਜਪਤ ਮਨੁ ਤਨੁ ਹ
ਆਵਲੁ ਪ੍ਰਭ     ਨਦਰਿ ਨਿਹਾਰੇ ਜੀਉ ॥     ਜਿਥੈ ਨਾ
ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥ ਜਿਥੈ ਨਾਮੁ ਨ ਜਪੀਐ ਮੇਰੇ ਗੋਇ
ਸੇਈ ਨਗਰ ਉਜਾੜੀ ਜੀਉ ॥ ਹਰਿ ਰੁਖੀ ਰੋਟੀ ਖਾਇ ਸਮਾਲੇ ॥ ਹਰਿ ਅੰਤਰਿ ਬਾਹਰਿ ਨਦ
ਨਿਹਾਲੇ ॥ ਖਾਇ ਖਾਇ ਕਰੇ ਬਦਫੈਲੀ ਜਾਣੁ ਵਿਸੂ ਕੀ ਵਾੜੀ ਜੀਉ ॥ ਸੰਤਾ ਸੇਤੀ ਰੰਗੁ ਨ ਲਾ
ਏ ॥ ਸਾਕਤ ਸੰਗਿ ਵਿਕਰਮ ਕਮਾਏ ॥ ਦੁਲਭ ਦੇਹ ਖੋਈ ਅਗਿਆਨੀ ਜੜ ਅਪੁਣੀ ਆਪਿ ਉ
ਪਾੜੀ ਜੀਉ ॥ ਤੇਰੀ ਸਰਣਿ ਮੇਰੇ ਦੀਨ ਦਇਆਲਾ ॥ ਸੁਖ ਸਾਗਰ ਮੇਰੇ ਗੁਰ ਗੋਪਾਲਾ ॥ ਕ
ਰਿ ਕਿਰਪਾ     ਗੁਣ ਗਾਵੈ ਰਾਖਹੁ ਸਰਮ ਅਸਾੜੀ ਜੀਉ ॥ ੪॥੩੨॥     ਮਾਝ ਮਹਲਾ
ਚਰਣ ਠਾਕੁਰ ਕੇ ਰਿਦੈ ਸਮਾਣੇ ॥ ਕਲਿ ਕਲੇਸ ਸਭ ਦੂਰਿ ਪਇਆਣੇ ॥ ਸਾਂਤਿ ਸੂਖ ਸਹਜ ਧੁਨਿ
ਉਪਜੀ ਸਾਧੂ ਸੰਗਿ ਨਿਵਾਸਾ ਜੀਉ ॥ ਲਾਗੀ ਪ੍ਰੀਤਿ ਨ ਤੂਟੈ ਮੂਲੇ ॥ ਹਰਿ ਅੰਤਰਿ ਬਾਹਰਿ ਰ
ਹਿਆ ਭਰਪੂਰੇ ॥ ਸਿਮਰਿ ਸਿਮਰਿ ਸਿਮਰਿ ਗੁਣ ਗਾਵਾ ॥ ਕਾਟੀ ਜਮ ਕੀ ਫਾਸਾ ਜੀਉ ॥ ਅੰਮ੍ਰਿ
ਤੁ ਵਰਖੈ ਅਨਹਦ ਬਾਣੀ ॥ ਮਨ ਤਨ ਅੰਤਰਿ ਸਾਂਤਿ ਸਮਾਣੀ ॥ ਤ੍ਰਿਪਤਿ ਅਘਾਇ ਰਹੇ ਜਨ ਤੇਰੇ
ਸਤਿਗੁਰਿ ਕੀਆ ਦਿਲਾਸਾ ਜੀਉ ॥ ਜਿਸ ਕਾ ਸਾ ਤਿਸ ਤੇ ਫਲੁ ਪਾਇਆ ॥ ਕਰਿ ਕਿਰਪਾ
ਪ੍ਰਭ ਸੰਗਿ ਮਿਲਾਇਆ ॥ ਆਵਣ ਜਾਣ ਰਹੇ ਵਡਭਾਗੀ     ਪੂਰਨ ਆਸਾ ਜੀਉ ॥
ਮੀਹੁ ਪਇਆ ਪਰਮੇਸਰਿ ਪਾਇਆ ॥ ਜੀਅ ਜੰਤ ਸਭਿ ਸੁਖੀ ਵਸਾ
ਇਆ ॥ ਗਇਆ ਕਲੇਸੁ ਭਇਆ ਸੁਖੁ ਸਾਚਾ ਹਰਿ ਹਰਿ ਨਾਮੁ ਸਮਾਲੀ ਜੀਉ ॥ ਜਿਸ ਕੇ
ਤਿਨ ਹੀ ਪ੍ਰਤਿਪਾਰੇ ॥ ਪਾਰਬ੍ਰਹਮ ਪ੍ਰਭ ਭਏ ਰਖਵਾਰੇ ॥ ਸੁਣੀ ਬੇਨੰਤੀ ਠਾਕੁਰਿ ਮੇਰੈ ਪੂ
ਹੋਈ ਘਾਲੀ ਜੀਉ ॥ ਸਰਬ ਜੀਆ ਕਉ ਦੇਵਣਹਾਰਾ ॥ ਗੁਰ ਪਰਸਾਦੀ ਨਦਰਿ ਨਿ

ਕੀਨੀ ਦਇਆ ਗੋਪਾਲ ਗੁਸਾਈ ॥ ਗੁਰ ਕੇ ਚਰਣ ਵਸੇ ਮਨ ਮਾਹੀ ॥ ਅੰਗੀਕਾਰੁ
ਆ ਤਿਨਿ ਕਰਤੈ ਦੁਖ ਕਾ ਡੇਰਾ ਢਾਹਿਆ ਜੀਉ ॥ ਮਨਿ ਤਨਿ ਵਸਿਆ ਸਚਾ ਸੋਈ ॥ ਬਿਖੜਾ ਥਾ
ਨੁ ਨ ਦਿਸੈ ਕੋਈ ॥ ਦੂਤ ਦੁਸਮਣ ਸਭਿ ਸਜਣ ਹੋਏ ਏਕੋ ਸੁਆਮੀ ਆਹਿਆ ਜੀਉ ॥ ਜੋ ਕਿਛੁ ਕਰੇ
ਸੁ ਆਪੇ ਆਪੈ ॥ ਬੁਧਿ ਸਿਆਣਪ ਕਿਛੂ ਨ ਜਾਪੈ ॥ ਆਪਣਿਆ ਸੰਤਾ ਨੋ ਆਪਿ ਸਹਾਈ ਪ੍ਰਭਿ ਭਰਮ
ਭੁਲਾਵਾ ਲਾਹਿਆ ਜੀਉ ॥ ਚਰਣ ਕਮਲ ਜਨ ਕਾ ਆਧਾਰੋ ॥ ਆਠ ਪਹਰ ਰਾਮ ਨਾਮੁ ਵਾਪਾਰੋ ॥
ਸਹਜ ਅਨੰਦ ਗਾਵਹਿ ਗੁਣ ਗੋਵਿੰਦ ਪ੍ਰਭ ' ਸਰਬ ਸਮਾਹਿਆ ਜੀਉ ॥ ॥੪੩॥
ਸੋ ਸਚੁ ਮੰਦਰੁ ਜਿਤੁ ਸਚੁ ਧਿਆਈਐ ॥ ਸੋ ਰਿਦਾ ਸੁਹੇਲਾ ਜਿਤੁ ਹਰਿ ਗੁਣ ਗਾਈਐ ॥ ਸਾ ਧਰਤਿ ਸੁ
ਹਾਵੀ ਜਿਤੁ ਵਸਹਿ ਹਰਿ ਜਨ ਸਚੇ ਨਾਮ ਵਿਟਹੁ ਕੁਰਬਾਣੋ ਜੀਉ ॥ ਸਚੁ ਵਡਾਈ ਕੀਮ ਨ ਪਾ
ਈ ॥ ਕੁਦਰਤਿ ਕਰਮੁ ਨ ਕਹਣਾ ਜਾਈ ॥ ਧਿਆਇ ਧਿਆਇ ਜੀਵਹਿ ਜਨ ਤੇਰੇ ਸਚੁ ਸਬਦੁ ਮਨਿ
ਮਾਣੋ ਜੀਉ ॥ ਸਚੁ ਸਾਲਾਹਣੁ ਵਡਭਾਗੀ ਪਾਈਐ ॥ ਗੁਰ ਪਰਸਾਦੀ ਹਰਿ ਗੁਣ ਗਾਈਐ ॥
ਰੰਗਿ ਰਤੇ ਤੇਰੈ ਤੁਧੁ ਭਾਵਹਿ ਸਚੁ ਨਾਮੁ ਨੀਸਾਣੋ ਜੀਉ ॥ ਸਚੇ ਅੰਤੁ ਨ ਜਾਣੈ ਕੋਈ ॥ ਥਾਨਿ ਥਨੰਤ
ਰਿ ਸਚਾ ਸੋਈ ॥ ਸਚੁ ਧਿਆਈਐ ਸਦ ਹੀ ਅੰਤਰਜਾਮੀ ਜਾਣੋ ਜੀਉ ॥ ॥੪੪॥
ਰੈਣਿ ਸੁਹਾਵੜੀ ਦਿਨਸੁ ਸੁਹੇਲਾ ॥ ਜਪਿ ਅੰਮ੍ਰਿਤ ਨਾਮੁ ਸੰਤਸੰਗਿ ਮੇਲਾ ॥ ਘੜੀ ਮੂਰਤ ਸਿਮਰਤ
ਪਲ ਵੰਞਹਿ ਜੀਵਣੁ ਸਫਲੁ ਤਿਥਾਈ ਜੀਉ ॥ ਸਿਮਰਤ ਨਾਮੁ ਦੋਖ ਸਭਿ ਲਾਥੇ ॥ ਅੰਤਰਿ
ਬਾਹਰਿ ਹਰਿ ਪ੍ਰਭੁ ਸਾਥੇ ॥ ਭੈ ਭਉ ਭਰਮੁ ਖੋਇਆ ਗੁਰਿ ਪੂਰੈ ਦੇਖਾ ਸਭਨੀ ਜਾਈ ਜੀਉ ॥
ਪ੍ਰਭੁ ਸਮਰਥੁ ਵਡ ਊਚ ਅਪਾਰਾ ॥ ਨਉ ਨਿਧਿ ਨਾਮੁ ਭਰੇ ਭੰਡਾਰਾ ॥ ਆਦਿ ਅੰਤਿ ਮਧਿ ਪ੍ਰਭੁ ਸੋਈ
ਦੂਜਾ ਲਵੈ ਨ ਲਾਈ ਜੀਉ ॥ ਕਰਿ ਕਿਰਪਾ ਮੇਰੇ ਦੀਨ ਦਇਆਲਾ ॥ ਜਾਚਿਕੁ ਜਾਚੈ ਸਾਧ ਰਵਾਲਾ ॥
ਦੇਹਿ ਦਾਨੁ ਜਨੁ ਮਾਗੈ ਸਦਾ ਸਦਾ ਹਰਿ ਧਿਆਈ ਜੀਉ ॥ ॥੪੫ ਮਾਝ ਮਹਲਾ ੫ ॥ ਐਥੈ ਤੂੰਹੈ ਆ
ਗੈ ਆਪੇ ॥ ਜੀਅ ਜੰਤ੍ਰ ਸਭਿ ਤੇਰੇ ਥਾਪੇ ॥ ਤੁਧੁ ਬਿਨੁ ਅਵਰੁ ਨ ਕੋਈ ਕਰਤੇ ਮੈ ਧਰ ਓਟ ਤੁਮਾਰੀ
ਜੀਉ ॥ ਰਸਨਾ ਜਪਿ ਜਪਿ ਜੀਵੈ ਸੁਆਮੀ ॥ ਪਾਰਬ੍ਰਹਮ ਪ੍ਰਭ ਅੰਤਰਜਾਮੀ ॥ ਜਿਨਿ ਸੇਵਿਆ ਤਿ
ਨ ਹੀ ਸੁਖੁ ਪਾਇਆ ਸੋ ਜਨਮੁ ਨ ਜੂਐ ਹਾਰੀ ਜੀਉ ॥ ਨਾਮੁ ਅਵਖਧੁ ਜਿਨਿ ਜਨ ਤੇਰੈ ਪਾਇਆ

ਪਰੇ ਤੇਰੀ ਸਰਣਾਈ ॥ ਤੂੰ ਆਪੇ ਸਚੁ ਬੁਝਾਵਣਿਆ ॥ ਜਿਨ ਸਚੁ ਜਾਤਾ ਸੇ ਸ
ਮਾਣੇ ॥ ਹਰਿ ਗੁਣ ਗਾਵਹਿ ਸਚੁ ਵਖਾਣੇ ॥ ਨਾਮਿ ਰਤੇ ਬੈਰਾਗੀ ਨਿਜ ਘਰਿ ਤਾ
ਲਾਵਣਿਆ ॥ ਸਬਦਿ ਮਰੈ ਸੋ ਮੁਆ ਜਾਪੈ ॥ ਕਾਲੁ ਨ ਚਾ
ਖੁ ਨ ਸੰਤਾਪੈ ॥ ਜੋਤੀ ਵਿਚਿ ਮਿਲਿ ਜੋਤਿ ਸਮਾਣੀ ਸੁਣਿ ਮਨ ਸਾਚਿ ਸਮਾਵਣਿਆ ॥
ਉ ਵਾਰੀ ਜੀਉ ਵਾਰੀ ਹਰਿ ਕੈ ਨਾਇ ਸੋਭਾ ਪਾਵਣਿਆ ॥ ਸਤਿਗੁਰੁ ਸੇਵਿ ਸਾਚਿ ਚਿਤੁ
ਇਆ ਗੁਰਮਤੀ ਸਹਜ ਸਮਾਵਣਿਆ ॥ ਰਹਾਉ ॥ ਕਾਂਇਆ ਕਚੀ ਕਚਾ ਚੀਰੁ
ਏ ॥ ਦੂਜੈ ਲਾਗੀ ਮਹਲੁ ਨ ਪਾਏ ॥ ਅਨਦਿਨੁ ਜਲਦੀ ਫਿਰੈ ਦਿਨੁ ਰਾਤੀ ॥ ਬਿਨੁ ਪਿਰ
ਖੁ ਪਾਵਣਿਆ ॥ ਦੇਹੀ ਜਾਤਿ ਨ ਆਗੈ ਜਾਏ ॥ ਜਿਥੈ ਲੇਖਾ ਮੰਗੀਐ ਤਿਥੈ ਛੁ
ਚੁ ਕਮਾਏ ॥ ਸਤਿਗੁਰੁ ਸੇਵਨਿ ਸੇ ਧਨਵੰਤੇ ਐਥੈ ਓਥੈ ਨਾਮਿ ਸਮਾਵਣਿਆ ॥
ਇ ਸੀਗਾਰੁ ਬਣਾਏ ॥ ਗੁਰ ਪਰਸਾਦੀ ਮਹਲੁ ਘਰੁ ਪਾਏ ॥ ਅਨਦਿਨੁ ਸਦਾ
ਦਿਨੁ ਰਾਤੀ ਮਜੀਠੈ ਰੰਗੁ ਬਣਾਵਣਿਆ ॥ ਸਭਨਾ ਪਿਰੁ ਵਸੈ ਸਦਾ ਨਾਲੇ ॥ ਗੁਰ
ਾਦੀ ਕੋ ਨਦਰਿ ਨਿਹਾਲੇ ॥ ਮੇਰਾ ਪ੍ਰਭੁ ਅਤਿ ਊਚੋ ਊਚਾ ਕਰਿ ਕਿਰਪਾ ਆਪਿ ਮਿਲਾਵ
ਆ ॥੫॥ ਮਾਇਆ ਮੋਹਿ ਇਹੁ ਜਗੁ ਸੁਤਾ ॥ ਨਾਮੁ ਵਿਸਾਰਿ ਅੰਤਿ ਵਿਗੁਤਾ ॥ ਜਿਸ ਤੇ ਸੁ
ਜਾਗਾਏ ਗੁਰਮਤਿ ਸੋਝੀ ਪਾਵਣਿਆ ॥ ਅਪਿਉ ਪੀਐ ਸੋ ਭਰਮੁ ਗਵਾਏ ॥
ਪਰਸਾਦਿ ਮੁਕਤਿ ਗਤਿ ਪਾਏ ॥ ਭਗਤੀ ਰਤਾ ਸਦਾ ਬੈਰਾਗੀ ਆਪੁ ਮਾਰਿ ਮਿਲਾਵ
ਆ ॥੭॥ ਆਪਿ ਉਪਾਏ ਧੰਧੈ ਲਾਏ ॥ ਲਖ ਚਉਰਾਸੀ ਰਿਜਕੁ ਆਪਿ ਅਪੜਾਏ ॥
ਕ ਨ [illegible] ਇ ਸਾਚਿ ਰਾਤੇ ਜੋ ਤਿਸੁ ਭਾਵੈ ਸੋ ਕਾਰ ਕਰਾਵਣਿਆ ॥
ਝ ਮਹਲਾ ੩ ॥ ਅੰਦਰਿ ਹੀਰਾ ਲਾਲੁ ਬਣਾਇਆ ॥ ਗੁਰ ਕੈ [illegible] ਪਰਖਿ ਪਰਖਾਇਆ ॥
ਸਚੁ ਪਲੈ ਸਚੁ ਵਖਾਣਹਿ ਸਚੁ ਕਸਵਟੀ [illegible] ਆ ॥੧॥ ਹਉ ਵਾਰੀ ਜੀਉ
ਗੁਰ ਕੀ ਬਾਣੀ ਮੰਨਿ ਵਸਾਵਣਿ [illegible] ਅੰਜਨ ਮਾਹਿ ਨਿਰੰਜਨੁ ਪਾਇਆ ਜੋਤੀ ਜੋ
ਮਿਲਾਵਣਿਆ ॥੧॥ ਰਹਾਉ ॥ [illegible] ਆ ਅੰਦਰਿ ਬਹੁਤੁ ਪਸਾਰਾ ॥ ਨਾਮੁ ਨਿ

ਗੰਜਨੁ ਅਤਿ ਅਗਮ ਅਪਾਰਾ। ਗੁਰਮੁਖਿ ਹੋਵੈ ਸੋਈ ਪਾਏ। ਆਪੇ ਬਖਸਿ ਮਿਲਾਵਣਿਆ
ਮੇਰਾ ਠਾਕੁਰੁ ਸਚੁ ਦ੍ਰਿੜਾਏ। ਗੁਰ ਪਰਸਾਦੀ ਸਚਿ ਚਿਤੁ ਲਾਏ। ਸਚੋ ਸਚੁ ਵਰਤੈ ਸਭਨੀ ਥਾ
ਈ ਸਚੇ ਸਚਿ ਸਮਾਵਣਿਆ।। ਵੇਪਰਵਾਹੁ ਸਚੁ ਮੇਰਾ ਪਿਆਰਾ। ਕਿਲਵਿਖ ਅਵਗਣ ਕਾ
ਟਣਹਾਰਾ। ਪ੍ਰੇਮ ਪ੍ਰੀਤਿ ਸਦਾ ਧਿਆਈਐ ਭੈ ਭਾਇ ਭਗਤਿ ਦ੍ਰਿੜਾਵਣਿਆ।। ਤੇਰੀ ਭਗਤਿ ਸ
ਚੀ ਜੇ ਸਚੇ ਭਾਵੈ। ਆਪੇ ਦੇਇ ਨ ਪਛੋਤਾਵੈ। ਸਭਨਾ ਜੀਆ ਕਾ ਏਕੋ ਦਾਤਾ ਸਬਦੇ ਮਾਰਿ ਜੀਵਾਵਣਿ
ਆ।। ਹਰਿ ਤੁਧੁ ਬਾਝਹੁ ਮੈ ਕੋਈ ਨਾਹੀ। ਹਰਿ ਤੁਧੈ ਸੇਵੀ ਤੈ ਤੁਧੁ ਸਾਲਾਹੀ। ਆਪੇ ਮੇਲਿ ਲੈਹੁ
ਪ੍ਰਭ ਸਾਚੇ। ਪੂਰੈ ਕਰਮਿ ਤੂੰ ਪਾਵਣਿਆ।। ਮੈ ਹੋਰੁ ਨ ਕੋਈ ਤੁਧੈ ਜੇਹਾ। ਤੇਰੀ ਨਦਰੀ ਸੀਝਸਿ ਦੇ
ਹਾ। ਅਨਦਿਨੁ ਸਾਰਿ ਸਮਾਲਿ ਹਰਿ ਰਾਖਹਿ ਗੁਰਮੁਖਿ ਸਹਜਿ ਸਮਾਵਣਿਆ।। ਤੁਧੁ ਜੇਵਡੁ ਹੋ
ਰੁ ਨ ਕੋਈ। ਤੁਧੁ ਆਪੇ ਸਿਰਜੀ ਆਪੇ ਗੋਈ। ਤੂੰ ਆਪੇ ਹੀ ਘੜਿ ਭੰਨਿ ਸਵਾਰਹਿ ਨਾਨਕ ਨਾਮਿ ਸੁ
ਹਾਵਣਿਆ।। ਸਭ ਘਟ ਆਪੇ ਭੋਗਣਹਾਰਾ। ਅਲਖੁ ਵ
ਰਤੈ ਅਗਮ ਅਪਾਰਾ। ਗੁਰ ਕੈ ਸਬਦਿ ਮੇਰਾ ਹਰਿ ਪ੍ਰਭੁ ਧਿਆਈਐ ਸਹਜੇ ਸਚਿ ਸਮਾਵਣਿਆ
ਹਉ ਵਾਰੀ ਜੀਉ ਵਾਰੀ ਗੁਰ ਸਬਦੁ ਮੰਨਿ ਵਸਾਵਣਿਆ। ਸਬਦੁ ਸੂਝੈ ਤਾ ਮਨ ਸਿਉ ਲੂਝੈ
ਮਨਸਾ ਮਾਰਿ ਸਮਾਵਣਿਆ।। ਰਹਾਉ। ਪੰਚ ਦੂਤ ਮੁਹਹਿ ਸੰਸਾਰਾ। ਮਨਮੁਖ ਅੰਧੇ ਸੁਧਿ ਨ
ਸਾਰਾ। ਗੁਰਮੁਖਿ ਹੋਵੈ ਸੁ ਅਪਣਾ ਘਰੁ ਰਾਖੈ ਪੰਚ ਦੂਤ ਸਬਦਿ ਪਚਾਵਣਿਆ।।
ਇਕਿ ਗੁਰਮੁਖਿ ਸਦਾ ਸਚੈ ਰੰਗਿ ਰਾਤੇ। ਸਹਜੇ ਪ੍ਰਭੁ ਸੇਵਹਿ ਅਨਦਿਨੁ ਮਾਤੇ। ਮਿਲਿ ਪ੍ਰੀਤਮ ਸਚੇ ਗੁ
ਣ ਗਾਵਹਿ ਹਰਿ ਦਰਿ ਸੋਭਾ ਪਾਵਣਿਆ।।੩।। ਏਕਮ ਏਕੈ ਆਪੁ ਉਪਾਇਆ। ਦੁਬਿਧਾ ਦੂਜਾ
ਤ੍ਰਿਬਿਧਿ ਮਾਇਆ। ਚਉਥੀ ਪਉੜੀ ਗੁਰਮੁਖਿ ਊਚੀ ਸਚੋ ਸਚੁ ਕਮਾਵਣਿਆ।।
ਸਭੁ ਕਿਛੁ ਸਚਾ ਜੇ ਸਚੇ ਭਾਵੈ। ਜਿਨਿ ਸਚੁ ਜਾਤਾ ਸੋ ਸਹਜਿ ਸਮਾਵੈ। ਗੁਰਮੁਖਿ ਕਰਣੀ ਸਚੇ ਸੇਵਹਿ
ਸਾਚੇ ਜਾਇ ਸਮਾਵਣਿਆ।। ਸਚੇ ਬਾਝਹੁ ਕੋ ਅਵਰੁ ਨ ਦੂਆ। ਦੂਜੈ ਲਾਗਿ ਜਗੁ ਖਪਿ ਖਪਿ
ਮੂਆ। ਗੁਰਮੁਖਿ ਹੋਵੈ ਸੁ ਏਕੋ ਜਾਣੈ ਏਕੋ ਸੇਵਿ ਸੁਖੁ ਪਾਵਣਿਆ।।੬।। ਜੀਅ ਜੰਤ ਸਭਿ ਸਰ
ਣਿ ਤੁਮਾਰੀ। ਆਪੇ ਧਰਿ ਦੇਖਹਿ ਕਚੀ ਪਕੀ ਸਾਰੀ। ਅਨਦਿਨੁ ਆਪੇ ਕਾਰ ਕਰਾਏ ਆਪੇ

ਬਿਨੁ ਨਾਵੈ ਜਨਮੁ ਗਵਾਵਣਿਆ ॥ ਸਚੁ ਕਰਣੀ ਸਬਦੁ ਹੈ ਸਾਰੁ ॥ ਪੂਰੈ ਗੁਰਿ ਪਾਈ ਮੋਖ
ਦੁਆਰੁ ॥ ਅਨਦਿਨੁ ਬਾਣੀ ਸਬਦਿ ਸੁਣਾਏ ॥ ਸਚਿ ਰਾਤੇ ਰੰਗਿ ਰੰਗਾਵਣਿਆ ॥ ਰਸਨਾ ਹਰਿ
ਰਸਿ ਰਾਤੀ ਰੰਗੁ ਲਾਏ ॥ ਮਨੁ ਤਨੁ ਮੋਹਿਆ ਸਹਜਿ ਸੁਭਾਏ ॥ ਸਹਜੇ ਪ੍ਰੀਤਮੁ ਪਿਆਰਾ ਪਾਇਆ
ਸਹਜੇ ਸਹਜਿ ਮਿਲਾਵਣਿਆ ॥ ਜਿਸੁ ਅੰਦਰਿ ਰੰਗੁ ਸੋਈ ਗੁਣ ਗਾਵੈ ॥ ਗੁਰ ਕੈ ਸਬਦਿ ਸਹਜੇ
ਸੁਖਿ ਸਮਾਵੈ ॥ ਹਉ ਬਲਿਹਾਰੀ ਸਦਾ ਤਿਨ ਵਿਟਹੁ ਗੁਰ ਸੇਵਾ ਚਿਤੁ ਲਾਵਣਿਆ ॥ ਸਚਾ
ਸਚੋ ਸਚਿ ਪਤੀਜੈ ॥ ਗੁਰ ਪਰਸਾਦੀ ਅੰਦਰੁ ਭੀਜੈ ॥ ਬੈਸਿ ਸੁਥਾਨਿ ਹਰਿ ਗੁਣ ਗਾਵਹਿ ਆਪੇ
ਕਰਿ ਸਤਿ ਮਨਾਵਣਿਆ ॥ ਜਿਸ ਨੋ ਨਦਰਿ ਕਰੇ ਸੋ ਪਾਏ ॥ ਗੁਰ ਪਰਸਾਦੀ ਹਉਮੈ ਜਾਏ ॥
ਨਾਨਕ ਨਾਮੁ ਵਸੈ ਮਨ ਅੰਤਰਿ ਦਰਿ ਸਚੈ ਸੋਭਾ ਪਾਵਣਿਆ ॥ [illegible] ਸਤਿ
ਗੁਰ ਸੇਵੈ ਸੋ ਵਡੀ ਵਡਿਆਈ ॥ ਹਰਿ ਜੀ ਅਚਿੰਤੁ ਵਸੈ ਮਨਿ ਆਈ ॥ ਹਰਿ ਜੀਉ ਸਫਲਿਉ
ਬਿਰਖੁ ਹੈ ਅੰਮ੍ਰਿਤੁ ਜਿਨਿ ਪੀਤਾ ਤਿਸੁ ਤਿਖਾ ਲਹਾਵਣਿਆ ॥ ਹਉ ਵਾਰੀ ਜੀਉ ਵਾਰੀ ਸਚੁ
ਸੰਗਤਿ ਮੇਲਿ ਮਿਲਾਵਣਿਆ ॥ ਹਰਿ ਸਤਸੰਗਤਿ ਆਪੇ ਮੇਲੈ ਗੁਰ ਸਬਦੀ ਹਰਿ ਗੁਣ ਗਾ
ਵਣਿਆ ॥ ਰਹਾਉ ॥ ਸਤਿਗੁਰੁ ਸੇਵੀ ਸਬਦਿ ਸੁਹਾਇਆ ॥ ਜਿਨਿ ਹਰਿ ਕਾ ਨਾਮੁ ਮੰਨਿ ਵਸਾ
ਇਆ ॥ ਹਰਿ ਨਿਰਮਲੁ ਹਉਮੈ ਮੈਲੁ ਗਵਾਏ ਦਰਿ ਸਚੈ ਸੋਭਾ ਪਾਵਣਿਆ ॥੨॥ ਬਿਨੁ ਗੁਰ ਨਾਮੁ
ਨ ਪਾਇਆ ਜਾਇ ॥ ਸਿਧ ਸਾਧਿਕ ਰਹੇ ਬਿਲਲਾਇ ॥ ਬਿਨੁ ਗੁਰ ਸੇਵੇ ਸੁਖੁ ਨ ਹੋਵੀ ਪੂਰੈ ਭਾਗਿ ਗੁਰੁ
ਪਾਵਣਿਆ ॥ ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ ॥ ਮੋਰਚਾ ਨ ਲਾਗੈ [illegible] ਸੋਖੈ ॥
ਅਨਹਤ ਬਾਣੀ ਨਿਰਮਲ ਸਬਦੁ ਵਜਾਏ ਗੁਰ ਸਬਦੀ ਸਚਿ ਸਮਾਵਣਿਆ ॥ ਬਿਨੁ ਸਤਿ
ਗੁਰ ਕਿਹੁ ਨ ਦੇਖਿਆ ਜਾਇ ॥ ਗੁਰਿ ਕਿਰਪਾ ਕਰਿ ਆਪੁ ਦਿਤਾ ਦਿਖਾਇ ॥ ਆਪੇ ਆਪਿ ਆਪਿ ਮਿ
ਲਿ ਰਹਿਆ ਸਹਜੇ ਸਹਜਿ ਸਮਾਵਣਿਆ ॥ ਗੁਰਮੁਖਿ ਹੋਵੈ ਸੁ ਇਕਸੁ ਸਿਉ ਲਿਵ ਲਾਏ ॥ ਦੂ
ਜਾ ਭਰਮੁ ਗੁਰ ਸਬਦਿ ਜਲਾਏ ॥ ਕਾਇਆ ਅੰਦਰਿ ਵਣਜੁ ਕਰੇ ਵਾਪਾਰਾ ਨਾਮੁ ਨਿਧਾਨੁ ਸਚੁ ਪਾਵਣਿਆ
ਗੁਰਮੁਖਿ ਕਰਣੀ ਹਰਿ ਕੀਰਤਿ ਸਾਰੁ ॥ ਗੁਰਮੁਖਿ ਪਾਏ ਮੋਖ ਦੁਆਰੁ ॥ ਅਨਦਿਨੁ ਰੰਗਿ ਰਤਾ ਗੁ
ਣ ਗਾਵੈ ਅੰਦਰਿ ਮਹਲਿ ਬੁਲਾਵਣਿਆ ॥ ਸਤਿਗੁਰੁ ਦਾਤਾ ਮਿਲੈ ਮਿਲਾਇਆ ॥ ਪੂਰੈ ਭਾ

॥ਤਿਸਬਦੁਵਸਾਇਆ॥ ਨਾਮੁਸੇਸੈਵਡਿਆਈਹਰਿਸਚੇਕੇਗੁਣਗਾਵਣਿਆ॥
॥ਆਪੁਵੰਞਾਏਤਾਸਭਕਿਛੁਪਾਏ॥ਗੁਰਸਬਦੀਸਚਿਲਿਵਲਾ
ਸਚੁਵਣਜਹਿਸਚੁਸੰਘਰਹਿਸਚੁਵਾਪਾਰੁਕਰਾਵਣਿਆ॥ ਹਉਵਾਰੀਜੀਉ
ਰੀਅਨਦਿਨੁਹਰਿਗੁਣਗਾਵਣਿਆ॥ਹਉਤੇਰਾਤੂੰਠਾਕੁਰੁਮੇਰਾਸਬਦਿਵਡਿਆਈਦੇ
ਣਿਆ॥ ਰਹਾਉ॥ ਵੇਲਾਵਖਤਸਭਿਸੁਹਾਇਆ॥ਜਿਤੁਸਚਾਮੇਰੈਮਨਿਭਾਇਆ॥ਸ
ਸੇਵਿਐਸਚੁਵਡਿਆਈਗੁਰਕਿਰਪਾਤੇਸਚੁਪਾਵਣਿਆ॥ ਭਾਉਭੋਜਨੁਸਤਿਗੁਰਿ
ਠੈਪਾਏ॥ਅਨਰਸੁਚੂਕੈਹਰਿਰਸੁਮੰਨਿਵਸਾਏ॥ਸਚੁਸੰਤੋਖੁਸਹਜਸੁਖੁਬਾਣੀਪੂਰੇਗੁ
ਤੇਪਾਵਣਿਆ॥ ਸਤਿਗੁਰੁਨਸੇਵਹਿਮੂਰਖਅੰਧਗਵਾਰਾ॥ਫਿਰਿਓਇਕਿਥਹੁਪਾਇ
ਮੋਖਦੁਆਰਾ॥ਮਰਿਮਰਿਜੰਮਹਿਫਿਰਿਫਿਰਿਆਵਹਿਜਮਦਰਿਚੋਟਾਖਾਵਣਿਆ॥ ਸ
ਦੈਸਾਦੁਜਾਣਹਿਤਾਆਪੁਪਛਾਣਹਿ॥ਨਿਰਮਲਬਾਣੀਸਬਦਿਵਖਾਣਹਿ॥ਸਚੇਸੇਵਿ
ਦਾਸੁਖੁਪਾਇਨਿਨਉਨਿਧਿਨਾਮੁਮੰਨਿਵਸਾਵਣਿਆ॥ ਸੋਥਾਨੁਸੁਹਾਇਆਜੋਹਰਿ
ਮਨਿਭਾਇਆ॥ਸਤਸੰਗਤਿਬਹਿਹਰਿਗੁਣਗਾਇਆ॥ਅਨਦਿਨੁਹਰਿਸਾਲਾਹਹਿਸਾਚਾਨਿਰ
ਲਨਾਦੁਵਜਾਵਣਿਆ॥ ਮਨਮੁਖਖੋਟੀਰਾਸਿਖੋਟਾਪਾਸਾਰਾ॥ਕੂੜੁਕਮਾਵਨਿਦੁਖੁ
ਲਾਗੈਭਾਰਾ॥ਭਰਮੇਭੂਲੇਫਿਰਨਿਦਿਨਰਾਤੀਮਰਿਜਨਮਹਿਜਨਮੁਗਵਾਵਣਿਆ॥ ਸ
ਸਾਹਿਬੁਮੈਅਤਿਪਿਆਰਾ॥ਪੂਰੇਗੁਰਕੈਸਬਦਿਅਧਾਰਾ॥ ਨਾਮਿਮਿਲੈਵਡਿਆ
ਈਦੁਖੁਸੁਖੁਸਮਕਰਿਜਾਨਣਿਆ॥ ॥ਤੇਰੀਖਾਣੀ
ਤੇਰੀਬਾਣੀ॥ਬਿਨੁਨਾਵੈਸਭਭਰਮਿਭੁਲਾਣੀ॥ਗੁਰਸੇਵਾਤੇਹਰਿਨਾਮੁਪਾਇਆਬਿਨੁ
ਤਿਗੁਰਕੋਇਨਪਾਵਣਿਆ॥੧॥ ਹਉਵਾਰੀਜੀਉਵਾਰੀਹਰਿਸੇਤੀਚਿਤੁਲਾਵਣਿਆ॥
ਹਰਿਸਚਾਗੁਰਭਗਤੀਪਾਈਐਸਹਜੇਮੰਨਿਵਸਾਵਣਿਆ॥ ਰਹਾਉ॥ਸਤਿਗੁਰੁਸੇਵੇਤਾ
ਸਭਕਿਛੁਪਾਏ॥ਜੇਹੀਮਨਸਾਕਰਿਲਾਗੈਤੇਹਾਫਲੁਪਾਏ॥ਸਤਿਗੁਰੁਦਾਤਾਸਭਨਾਵਥੂਕਾ
ਪੂਰੈਭਾਗਿਮਿਲਾਵਣਿਆ॥੨॥ਇਹੁਮਨੁਮੈਲਾਇਕੁਨਧਿਆਏ॥ਅੰਤਰਿਮੈਲੁਲਾਗੀਬਹੁ

ਦੂਜੈਭਾਏ।ਤ੍ਰਿਤੀਗਣੀਦੇਮੰਤਰਿਭਵੈਅਹੰਕਾਰੀ।ਲੋਕੁਵਧੇਰੈਹਉਮੈਮਸਲਾਵਣਿਆ।
ਸਤਿਗੁਰੁਸੇਵੇਤਾਮਸੁਜਾਣੈ।ਜੀਵਤੁਮਰੈਹਰਿਸਿਉਚਿਤੁਲਾਏ।ਹਰਿਨਿਰਮਲਸਮਸਰੁਸੋ
ਨਲਾਗੈਸਾਚੇਲਾਗੈਸੋਲੁਗਾਵਾਵਣਿਆ॥ ਬਾਝੁਗੁਰੂਹੈਅੰਧਗੁਬਾਰਾ।ਅਗਿਆਨੀਅੰਧ
ਧੁਅੰਧਾਰਾ।ਬਿਸਟਾਕੇਕੀੜੇਬਿਸਟਾਕਮਾਵਹਿ।ਫਿਰਿਬਿਸਟਾਮਾਹਿਪਚਾਵਣਿਆ॥
ਕਤੇਸੇਵੇਮੁਕਤਾਹੋਵੈ।ਹਉਮੈਮਮਤਾਸਬਦੇਖੋਵੈ।ਅਨਦਿਨੁਹਰਿਜੀਉਸਚਾਸੇਵੀਪੂਰੈ
ਭਾਗੀਗੁਰੁਪਾਵਣਿਆ॥ ਆਪੇਬਖਸੇਮੇਲਿਮਿਲਾਏ।ਪੂਰੇਗੁਰਤੇਨਾਮੁਨਿਧਿਪਾਏ।ਸਚੈ
ਸੋਸਦਾਮਨੁਸਚਾਸਚੁਸੇਵੇਦੁਖਗਵਾਵਣਿਆ॥ ਸਦਾਹਜੂਰਿਦੂਰਿਨਜਾਣਹੁ।ਗੁਰ
ਸਬਦੀਹਰਿਅੰਤਰਿਪਛਾਣਹੁ। ਨਾਮਿਸਿਝੈਵਡਿਆਈਪੂਰੇਗੁਰਤੇਪਾਵਣਿਆ॥
ਐਥੈਸਾਚੇਸੁਆਗੈਸਾਚੇ।ਮਨੁਸਚਾਸਚੈਸਬਦਿਰਾਚੇ।ਸਚਾਸੇ
ਵਹਿਸਚੁਕਮਾਵਹਿਸਚੋਸਚੁਕਮਾਵਣਿਆ॥ ਹਉਵਾਰੀਜੀਉਵਾਰੀਸਚਾਨਾਮੁਮੰਨਿ
ਵਸਾਵਣਿਆ।ਸਚੇਸੇਵਹਿਸਚਿਸਮਾਵਹਿਸਚੇਕੇਗੁਣਗਾਵਣਿਆ॥੧॥ਰਹਾਉ॥ਪੰ
ਡਿਤਪੜਹਿਸਾਦੁਨਪਾਵਹਿ।ਦੂਜੈਭਾਇਮਾਇਆਮਨੁਭਰਮਾਵਹਿ।ਮਾਇਆਮੋਹਿਸਭਸੁਧਿ
ਗਵਾਈਕਰਿਅਵਗਣਪਛੋਤਾਵਣਿਆ॥੨॥ ਸਤਿਗੁਰੁਮਿਲੈਤਾਂਤਤੁਪਾਏ।ਹਰਿਕਾਨਾਮੁਮੰਨਿ
ਵਸਾਏ।ਸਬਦਿਮਰੈਮਨੁਮਾਰੈਅਪੁਨਾਮੁਕਤੀਕਾਦਰੁਪਾਵਣਿਆ॥੩॥ ਕਿਲਵਿਖਕਾਟੈਕ੍ਰੋ
ਧੁਨਿਵਾਰੇ।ਗੁਰਕਾਸਬਦੁਰਖੈਉਰਧਾਰੇ।ਸਚਿਰਤੇਸਦਾਬੈਰਾਗੀਹਉਮੈਮਾਰਿਮਿਲਾਵਣਿ
ਆ॥ ਅੰਤਰਿਰਤਨੁਮਿਲੈਮਿਲਾਇਆ।ਤ੍ਰਿਬਿਧਿਮਨਸਾਤ੍ਰਿਬਿਧਿਮਾਇਆ।ਪੜਿਪੜਿਪੰ
ਡਿਤਮੋਨੀਥਕੇ।ਚਉਥੇਪਦਕੀਸਾਰਨਪਾਵਣਿਆ॥੫॥ ਆਪੇਰੰਗੇਰੰਗੁਚੜਾਏ।ਸੇਜਨ
ਰਾਤੇਗੁਰਸਬਦਿਰੰਗਾਏ।ਹਰਿਰੰਗੁਚੜਿਆਅਤਿਅਪਾਰਾਹਰਿਰਸਿਰਸਿਗੁਣਗਾਵਣਿਆ
ਗੁਰਮੁਖਿਰਿਧਿਸਿਧਿਸਚੁਸੰਜਮੁਸੋਈ।ਗੁਰਮੁਖਿਗਿਆਨੁਨਾਮਿਮੁਕਤਿਹੋਈ।ਗੁਰਮੁਖਿ
ਕਾਰਸਚੁਕਮਾਵਹਿਸਚੇਸਾਚਿਸਮਾਵਣਿਆ॥੭॥ ਗੁਰਮੁਖਿਥਾਪੇਥਾਪਿਉਥਾਪੇ।ਗੁਰਮੁਖਿ
ਜਾਤਿਪਤਿਸਭੁਆਪੇ॥ ਗੁਰਮੁਖਿਨਾਮੁਧਿਆਏਨਾਮੇਨਾਮਿਸਮਾਵਣਿਆ॥੮॥

ਗੁਰਕੈਸਬਦਿਰਿਦੈਦਿਖਾਇਆ॥ਮਾਇਆਮੋਹੁਸਬਦਿਜਲਾਇਆ॥ਸਚੋਸਚਾਵੇ
ਖਿਸਾਲਾਹੀਗੁਰਸਬਦੀਸਚੁਪਾਵਣਿਆ॥ ਜੋਸਚਿਰਾਤੇਤਿਨਸਚੀਲਿਵਲਾਗੀ॥ਹਰਿ
ਨਾਮੁਸਮਾਲਹਿਸੇਵਡਭਾਗੀ॥ਸਚੈਸਬਦਿਆਪਿਮਿਲਾਏਸਤਸੰਗਤਿਸਚੁਗੁਣਗਾਵਣਿ
ਆ॥ ਲੇਖਾਪੜੀਐਜੇਲੇਖੇਵਿਚਿਹੋਵੈ॥ਓਹੁਅਗਮੁਅਗੋਚਰੁਸਬਦਿਸੁਧਿਹੋਵੈ
ਅਨਦਿਨੁਸਚਸਬਦਿਸਾਲਾਹੀਹੋਰੁਕੋਇਨਕੀਮਤਿਪਾਵਣਿਆ॥੮॥ ਪੜਿਪੜਿਥਾਕੇ
ਸਾਂਤਿਨਆਈ॥ਤ੍ਰਿਸਨਾਜਾਲੇਸੁਧਿਨਕਾਈ॥ਬਿਖੁਬਿਹਾਝਹਿਬਿਖੁਮੋਹਪਿਆਸੇਕੂੜੁ
ਬੋਲਿਬਿਖੁਖਾਵਣਿਆ॥ ਗੁਰਪਰਸਾਦੀਏਕੋਜਾਣਾ॥ਦੂਜਾਮਾਰਿਮਨੁਸਚਿਸਮਾਣਾ
ਏਕੋਨਾਮੁਵਰਤੈਮਨਅੰਤਰਿਗੁਰਪਰਸਾਦੀਪਾਵਣਿਆ॥੧੦॥੧੭॥ ਮਹਲਾ
ਵਰਨਰੂਪਵਰਤਹਿਸਭਤੇਰੇ॥ਮਰਿਮਰਿਜੰਮਹਿਫੇਰਪਵਹਿਘਣੇਰੇ॥ਤੂੰਏਕੋਨਿ
ਹਚਲੁਅਗਮਅਪਾਰਾਗੁਰਮਤੀਬੂਝਬੁਝਾਵਣਿਆ॥ ਹਉਵਾਰੀਜੀਉਵਾਰੀਰਾਮਨਾਮੁ
ਮੰਨਿਵਸਾਵਣਿਆ॥ਤਿਸੁਰੂਪੁਨਰੇਖਿਆਵਰਨੁਨਕੋਈਗੁਰਮਤੀਆਪਿਬੁਝਾਵਣਿਆ॥
ਰਹਾਉ॥ਸਭਏਕਾਜੋਤਿਜਾਣੈਜੇਕੋਈ॥ਸਤਿਗੁਰੁਸੇਵਿਐਪਰਗਟੁਹੋਈ॥ਗੁਪਤੁਪਰਗ
ਟੁਵਰਤੈਸਭਥਾਈਜੋਤੀਜੋਤਿਮਿਲਾਵਣਿਆ॥੨॥ ਤਿਸਨਾਅਗਨਿਜਲੈਸੰਸਾਰਾ॥ਲੋਭੁਅਭਿਮਾ
ਨੁਬਹੁਤੁਅਹੰਕਾਰਾ॥ਮਰਿਮਰਿਜਨਮੈਪਤਿਗਵਾਏਅਪਣੀਬਿਰਥਾਜਨਮੁਗਵਾਵਣਿ
ਗੁਰਕਾਸਬਦੁਕੋਵਿਰਲਾਬੂਝੈ॥ਆਪੁਮਾਰੇਤਾਤ੍ਰਿਭਵਣੁਸੂਝੈ॥ਫਿਰਿਓਹੁਮਰੈਨਮਰਣਾ
ਹੋਵੈਸਹਜੇਸਚਿਸਮਾਵਣਿਆ॥ ਮਾਇਆਮਹਿਫਿਰਿਚਿਤੁਨਲਾਏ॥ਗੁਰਕੈਸਬਦਿਸ
ਦਰਹੈਸਮਾਏ॥ਸਚੁਸਲਾਹੇਸਭਘਟਅੰਤਰਿਸਚੋਸਚੁਸੁਹਾਵਣਿਆ॥੫॥ ਸਚੁਸਾਲਾਹੀ
ਸਦਾਹਜੂਰੇ॥ਗੁਰਕੈਸਬਦਿਰਹਿਆਭਰਪੂਰੇ॥ਗੁਰਪਰਸਾਦੀਸਚੁਨਦਰੀਆਵੈਸਚੇਹੀ
ਸੁਖੁਪਾਵਣਿਆ॥ ਸਚੁਮਨਅੰਦਰਿਰਹਿਆਸਮਾਇ॥ਸਦਾਸਚੁਨਿਹਚਲੁਆਵੈਨਜਾਇ॥
ਸਚੇਲਾਗੈਸੋਮਨੁਨਿਰਮਲੁਗੁਰਮਤੀਸਚਿਸਮਾਵਣਿਆ॥ ਸਚੁਸਾਲਾਹੀਅਵਰੁਨਕੋਈ
ਜਿਤੁਸੇਵਿਐਸਦਾਸੁਖੁਹੋਈ॥ਨਾਨਕਨਾਮਿਰਤੇਵੀਚਾਰੀਸਚੋਸਚੁਕਮਾਵਣਿਆ॥

ਨਿਰਮਲਸਬਦੁਨਿਰਮਲਹੈਬਾਣੀ॥ ਨਿਰਮਲਜੋਤਿਸਭਮਾਹਿਸ
ਮਾਣੀ॥ਨਿਰਮਲਬਾਣੀਹਰਿਸਾਲਾਹੀਜਪਿਹਰਿਨਿਰਮਲੁਮੈਲੁਗਵਾਵਣਿਆ॥ ਹਉਵਾਰੀਜੀ
ਉਵਾਰੀਸੁਖਦਾਤਾਮੰਨਿਵਸਾਵਣਿਆ॥ਹਰਿਨਿਰਮਲੁਗੁਰਸਬਦਿਸਲਾਹੀਸਬਦੋਸੁਣਿ
ਤਿਸਾਮਿਟਾਵਣਿਆ॥ ਰਹਾਉ॥ਨਿਰਮਲਨਾਮੁਵਸਿਆਮਨਿਆਏ॥ਮਨੁਤਨੁਨਿਰਮਲੁਮਾ
ਇਆਮੋਹੁਗਵਾਏ॥ਨਿਰਮਲਗੁਣਗਾਵੈਨਿਤਸਾਚੇਕੇਨਿਰਮਲਨਾਦੁਵਜਾਵਣਿਆ॥ ਨਿਰ
ਮਲਅੰਮ੍ਰਿਤੁਗੁਰਤੇਪਾਇਆ॥ਵਿਚਹੁਆਪੁਮੁਆਤਿਥੈਮੋਹੁਨਮਾਇਆ॥ਨਿਰਮਲਗਿਆ
ਨੁਧਿਆਨੁਅਤਿਨਿਰਮਲੁਨਿਰਮਲਬਾਣੀਮੰਨਿਵਸਾਵਣਿਆ॥ ਜੋਨਿਰਮਲੁਸੇਵੇਸੁਨਿਰਮ
ਲੁਹੋਵੈ॥ਹਉਮੈਮੈਲੁਗੁਰਸਬਦੇਧੋਵੈ॥ਨਿਰਮਲਵਾਜੈਅਨਹਦਧੁਨਿਬਾਣੀਦਰਿਸਚੈਸੋ
ਭਾਪਾਵਣਿਆ॥੪॥ ਨਿਰਮਲਤੇਸਭਨਿਰਮਲਹੋਵੈ॥ਨਿਰਮਲੁਮਨੂਆਹਰਿਸਬਦਿਪਰੋਵੈ॥
ਨਿਰਮਲਨਾਮਿਲਗੇਵਡਭਾਗੀਨਿਰਮਲੁਨਾਮਿਸੁਹਾਵਣਿਆ॥ ਸੋਨਿਰਮਲੁਗੁਰਸਬ
ਦੇਸੋਹੈ॥ਨਿਰਮਲਨਾਮਿਮਨੁਤਨੁਮੋਹੈ॥ਸਚਿਨਾਮਿਮਲੁਕਦੇਨਲਾਗੈਮੁਖੁਊਜਲੁਸਚੁਕ
ਰਾਵਣਿਆ॥੬॥ ਮਨੁਮੈਲਾਹੈਦੂਜੈਭਾਇ॥ਮੈਲਾਚਉਕਾਮੈਲੈਥਾਇ॥ਮੈਲਾਖਾਇਫਿਰਿਮੈ
ਲੁਵਧਾਏਮਨਮੁਖਮੈਲੁਦੁਖੁਪਾਵਣਿਆ॥੭॥ ਮੈਲੇਨਿਰਮਲਸਭਿਹੁਕਮਿਸਬਾਏ॥ਸੇ
ਨਿਰਮਲਜੋਹਰਿਸਾਚੇਭਾਏ॥ਨਾਨਕਨਾਮੁਵਸੈਮਨਅੰਤਰਿਗੁਰਮੁਖਿਮੈਲੁਚੁਕਾਵਣਿਆ॥
॥੮॥੧੯॥੨੦॥ ਮਾਝ ਮਹਲਾ ੩॥ ਗੋਬਿੰਦੁਊਜਲੁਊਜਲਹੰਸਾ॥ਮਨੁਬਾਣੀਨਿਰਮਲਮੇਰੀਮਨ
ਸਾ॥ਮਨਿਊਜਲਸਦਾਮੁਖਸੋਹਹਿਅਤਿਊਜਲਨਾਮੁਧਿਆਵਣਿਆ॥ ਹਉਵਾਰੀ
ਜੀਉਵਾਰੀਗੋਬਿੰਦਗੁਣਗਾਵਣਿਆ॥ਗੋਬਿੰਦੁਗੋਬਿੰਦੁਕਹੈਦਿਨਰਾਤੀਗੋਬਿੰਦਗੁਣਸਬ
ਦਿਸੁਣਾਵਣਿਆ॥੧॥ ਗੋਬਿੰਦੁਗਾਵਹਿਸਹਜਿਸੁਭਾਏ॥ਗੁਰਕੈਭੈਊਜਲਹਉਮੈਮਲੁ
ਜਾਏ॥ਸਦਾਅਨੰਦਿਰਹਹਿਭਗਤਿਕਰਹਿਦਿਨੁਰਾਤੀਸੁਣਿਗੋਬਿੰਦਗੁਣਗਾਵਣਿਆ॥
ਮਨੂਆਨਾਚੈਭਗਤਿਦ੍ਰਿੜਾਏ॥ਗੁਰਕੈਸਬਦਿਮਨੈਮਨੁਮਿਲਾਏ॥ਸਚਾਤਾਲੁਪੂਰੇਮਾਇਆ
ਮੋਹੁਚੁਕਾਏਸਬਦੇਨਿਰਤਿਕਰਾਵਣਿਆ॥੩॥ ਊਚਾਕੂਕੇਤਨਹਿਪਛਾੜੇ॥ਮਾਇਆ

ਸਾਚੀ ਪਰਮ ਪਦੁ ਪਾਏ॥ ਸਤਿਗੁਰੁ ਆਪੇ ਮੇਲਿ ਮਿਲਾਏ॥ ਮਿਲਿ ਪ੍ਰੀਤਮ ਸੁਖੁ ਪਾਵਣਿਆ॥
ਇਕਿ ਕੂੜਿ ਲਾਗੇ ਕੂੜੇ ਫਲ ਪਾਏ॥ ਦੂਜੈ ਭਾਇ ਬਿਰਥਾ ਜਨਮੁ ਗਵਾਏ॥ ਆਪਿ ਡੁਬੇ
ਸਗਲੇ ਕੁਲ ਡੋਬੇ ਕੂੜੁ ਬੋਲਿ ਬਿਖੁ ਖਾਵਣਿਆ॥ ਇਸੁ ਤਨ ਮਹਿ ਮਨੁ ਕੋ ਗੁਰਮੁਖਿ ਦੇਖੈ॥
ਭਾਇ ਭਗਤਿ ਜਾ ਹਉਮੈ ਸੋਖੈ॥ ਸਿਧ ਸਾਧਿਕ ਮੋਨਿਧਾਰੀ ਰਹੇ ਲਿਵ ਲਾਇ॥ ਤਿਨ ਭੀ ਤਨ ਮਹਿ ਮ
ਨੁ ਨ ਦਿਖਾਵਣਿਆ॥ ਆਪਿ ਕਰਾਏ ਕਰਤਾ ਸੋਈ॥ ਹੋਰੁ ਕਿ ਕਰੇ ਕੀਤੈ ਕਿਆ ਹੋਈ॥ ਨਾਨਕ
ਜਿਸੁ ਨਾਮੁ ਦੇਵੈ ਸੋ ਲੇਵੈ ਨਾਮੋ ਮੰਨਿ ਵਸਾਵਣਿਆ॥ ਮਾਝ ਮਹਲਾ ੩॥ ਇਸੁ ਗੁ
ਫਾ ਮਹਿ ਅਖੁਟ ਭੰਡਾਰਾ॥ ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ॥ ਆਪੇ ਗੁਪਤੁ ਪਰਗਟੁ ਹੈ
ਆਪੇ ਗੁਰ ਸਬਦੀ ਆਪੁ ਵੰਞਾਵਣਿਆ॥ ਹਉ ਵਾਰੀ ਜੀਉ ਵਾਰੀ ਅੰਮ੍ਰਿਤ ਨਾਮੁ ਮੰਨਿ ਵ
ਸਾਵਣਿਆ॥ ਅੰਮ੍ਰਿਤ ਨਾਮੁ ਮਹਾ ਰਸੁ ਮੀਠਾ ਗੁਰਮਤੀ ਅੰਮ੍ਰਿਤੁ ਪੀਆਵਣਿਆ॥ ਰਹਾਉ॥
ਹਉਮੈ ਮਾਰਿ ਬਜਰ ਕਪਾਟ ਖੁਲਾਇਆ॥ ਨਾਮੁ ਅਮੋਲਕੁ ਗੁਰ ਪਰਸਾਦੀ ਪਾਇਆ॥ ਬਿਨੁ ਸ
ਬਦੈ ਨਾਮੁ ਨ ਪਾਏ ਕੋਈ ਗੁਰ ਕਿਰਪਾ ਮੰਨਿ ਵਸਾਵਣਿਆ॥ ੨॥ ਗੁਰ ਗਿਆਨ ਅੰਜਨੁ ਸ
ਚੁ ਨੇਤ੍ਰੀ ਪਾਇਆ॥ ਅੰਤਰਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ॥ ਜੋਤੀ ਜੋਤਿ ਮਿਲੀ ਮਨੁ ਮਾਨਿਆ ਹ
ਰਿ ਦਰਿ ਸੋਭਾ ਪਾਵਣਿਆ॥ ੩॥ ਸਰੀਰਹੁ ਭਾਲਣਿ ਕੋ ਬਾਹਰਿ ਜਾਏ॥ ਨਾਮੁ ਨ ਲਹੈ ਬਹੁ
ਤੁ ਵੇਗਾਰਿ ਦੁਖੁ ਪਾਏ॥ ਮਨਮੁਖ ਅੰਧੇ ਸੂਝੈ ਨਾਹੀ ਫਿਰਿ ਘਿਰਿ ਆਇ ਗੁਰਮੁਖਿ ਵਥੁ ਪਾਵ
ਣਿਆ॥ ਗੁਰ ਪਰਸਾਦੀ ਸਚਾ ਹਰਿ ਪਾਏ॥ ਮਨਿ ਤਨਿ ਵੇਖੈ ਹਉਮੈ ਮੈਲੁ ਜਾਏ॥ ਬੈਸਿ ਸੁ
ਥਾਨਿ ਸਦ ਹਰਿ ਗੁਣ ਗਾਵੈ ਸਚੈ ਸਬਦਿ ਸਮਾਵਣਿਆ॥ ੫॥ ਨਉ ਦਰ ਠਾਕੇ ਧਾਵਤੁ ਰਹਾਏ॥ ਦਸ
ਵੈ ਨਿਜ ਘਰਿ ਵਾਸਾ ਪਾਏ॥ ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾ
ਵਣਿਆ॥ ਬਿਨੁ ਸਬਦੈ ਅੰਤਰਿ ਆਨੇਰਾ॥ ਨ ਵਸਤੁ ਲਹੈ ਨ ਚੂਕੈ ਫੇਰਾ॥ ਸਤਿਗੁਰ ਹਥਿ ਕੁੰਜੀ ਹੋ
ਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ॥ ਗੁਪਤੁ ਪਰਗਟੁ ਤੂੰ ਸਭਨੀ ਥਾਈ॥ ਗੁ
ਰ ਪਰਸਾਦੀ ਮਿਲਿ ਸੋਝੀ ਪਾਈ॥ ਨਾਨਕ ਨਾਮੁ ਸਲਾਹਿ ਸਦਾ ਤੂੰ ਗੁਰਮੁਖਿ ਮੰਨਿ ਵਸਾਵਣਿ
ਮਾਝ ਮਹਲਾ ੩ ਗੁਰਮੁਖਿ ਮਿਲੈ ਮਿਲਾਏ ਆਪੇ॥ ਕਾਲੁ ਨ ਜੋਹੈ ਦੁਖੁ ਨ ਸੰਤਾਪੇ॥

ਹਉਮੈ ਮਾਰਿ ਬੰਧਨ ਸਭ ਤੋੜੈ ਗੁਰਮੁਖਿ ਸਬਦਿ ਸੁਹਾਵਣਿਆ॥ ਹਉ ਵਾਰੀ ਜੀਉ ਵਾਰੀ ਹ
ਰਿ ਹਰਿ ਨਾਮਿ ਸੁਹਾਵਣਿਆ॥ ਗੁਰਮੁਖਿ ਗਾਵੈ ਗੁਰਮੁਖਿ ਨਾਚੈ ਹਰਿ ਸੇਤੀ ਚਿਤੁ ਲਾਵਣਿਆ॥
ਰਹਾਉ॥ ਗੁਰਮੁਖਿ ਜੀਵੈ ਮਰੈ ਪਰਵਾਣੁ॥ ਆਰਜਾ ਨ ਛੀਜੈ ਸਬਦੁ ਪਛਾਣੁ॥ ਗੁਰਮੁਖਿ ਮਰੈ ਨ
ਕਾਲੁ ਨ ਖਾਏ॥ ਗੁਰਮੁਖਿ ਸਚਿ ਸਮਾਵਣਿਆ॥ ਗੁਰਮੁਖਿ ਹਰਿ ਦਰਿ ਸੋਭਾ ਪਾਏ॥ ਗੁਰਮੁਖਿ
ਵਿਚਹੁ ਆਪੁ ਗਵਾਏ॥ ਆਪਿ ਤਰੈ ਕੁਲ ਸਗਲੇ ਤਾਰੇ ਗੁਰਮੁਖਿ ਜਨਮੁ ਸਵਾਰਣਿਆ॥ ਗੁਰ
ਮੁਖਿ ਦੁਖੁ ਕਦੇ ਨ ਲਗੈ ਸਰੀਰਿ॥ ਗੁਰਮੁਖਿ ਹਉਮੈ ਚੂਕੈ ਪੀਰ॥ ਗੁਰਮੁਖਿ ਮਨੁ ਨਿਰਮਲੁ ਫਿਰਿ
ਮੈਲੁ ਨ ਲਾਗੈ ਗੁਰਮੁਖਿ ਸਹਜਿ ਸਮਾਵਣਿਆ॥ ਗੁਰਮੁਖਿ ਨਾਮੁ ਮਿਲੈ ਵਡਿਆਈ॥ ਗੁਰਮੁ
ਖਿ ਗੁਣ ਗਾਵੈ ਸੋਭਾ ਪਾਈ॥ ਸਦਾ ਅਨੰਦਿ ਰਹੈ ਦਿਨੁ ਰਾਤੀ ਗੁਰਮੁਖਿ ਸਬਦੁ ਕਰਾਵਣਿਆ॥
ਗੁਰਮੁਖਿ ਅਨਦਿਨੁ ਸਬਦੇ ਰਾਤਾ॥ ਗੁਰਮੁਖਿ ਜੁਗ ਚਾਰੇ ਹੈ ਜਾਤਾ॥ ਗੁਰਮੁਖਿ ਗੁਣ ਗਾਵੈ ਸ
ਦਾ ਨਿਰਮਲੁ ਸਬਦੇ ਭਗਤਿ ਕਰਾਵਣਿਆ॥ ਬਾਝੁ ਗੁਰੂ ਹੈ ਅੰਧ ਅੰਧਾਰਾ॥ ਜਮਕਾਲਿ ਗਰ
ਠੇ ਕਰਹਿ ਪੁਕਾਰਾ॥ ਅਨਦਿਨੁ ਰੋਗੀ ਬਿਸਟਾ ਕੇ ਕੀੜੇ ਬਿਸਟਾ ਮਹਿ ਦੁਖੁ ਪਾਵਣਿਆ॥ ਗੁਰਮੁ
ਖਿ ਆਪੇ ਕਰੇ ਕਰਾਏ॥ ਗੁਰਮੁਖਿ ਹਿਰਦੈ ਵੁਠਾ ਆਪਿ ਆਏ॥ ਨਾਨਕ ਨਾਮਿ ਮਿਲੈ ਵਡਿਆਈ
ਪੂਰੇ ਗੁਰ ਤੇ ਪਾਵਣਿਆ॥ ੨੬॥ ਮਾਝ ਮਹਲਾ ੩ ॥ ਏਕਾ ਜੋਤਿ ਜੋਤਿ ਹੈ ਸਰੀਰਾ॥
ਸਬਦਿ ਦਿਖਾਏ ਸਤਿਗੁਰੁ ਪੂਰਾ॥ ਆਪੇ ਫਰਕੁ ਕੀਤੋਨੁ ਘਟ ਅੰਤਰਿ ਆਪੇ ਬਣਤ ਬਣਾ
ਵਣਿਆ॥ ਹਉ ਵਾਰੀ ਜੀਉ ਵਾਰੀ ਹਰਿ ਸਚੇ ਕੇ ਗੁਣ ਗਾਵਣਿਆ॥ ਬਾਝੁ ਗੁਰੂ ਕੋ ਸਹਜੁ
ਨ ਪਾਏ ਗੁਰਮੁਖਿ ਸਹਜਿ ਸਮਾਵਣਿਆ॥ ਰਹਾਉ॥ ਤੂੰ ਆਪੇ ਸੋਹਹਿ ਆਪੇ ਜਗੁ ਮੋਹਹਿ॥
ਤੂੰ ਆਪੇ ਨਦਰੀ ਜਗਤੁ ਪਰੋਵਹਿ॥ ਤੂੰ ਆਪੇ ਦੁਖੁ ਸੁਖੁ ਦੇਵਹਿ ਕਰਤੇ ਗੁਰਮੁਖਿ ਹਰਿ ਦੇਖਾ
ਵਣਿਆ॥ ਆਪੇ ਕਰਤਾ ਕਰੇ ਕਰਾਏ॥ ਆਪੇ ਸਬਦੁ ਗੁਰ ਮੰਨਿ ਵਸਾਏ॥ ਸਬਦੇ ਉਪਜੈ ਅੰ
ਮ੍ਰਿਤ ਬਾਣੀ ਗੁਰਮੁਖਿ ਆਖਿ ਸੁਣਾਵਣਿਆ॥ ਆਪੇ ਕਰਤਾ ਆਪੇ ਭੁਗਤਾ॥ ਬੰਧਨ ਤੋੜੇ
ਸਦਾ ਹੈ ਮੁਕਤਾ॥ ਸਦਾ ਮੁਕਤੁ ਆਪੇ ਹੈ ਸਚਾ ਆਪੇ ਅਲਖੁ ਲਖਾਵਣਿਆ॥ ਆਪੇ ਮਾਇ
ਆ ਆਪੇ ਛਾਇਆ॥ ਆਪੇ ਮੋਹੁ ਸਭੁ ਜਗਤੁ ਉਪਾਇਆ॥ ਆਪੇ ਗੁਣਦਾਤਾ ਗੁਣ ਗਾਵੈ

ਸਾਚੋਪਰਮਪਦੁਪਾਏ॥ਸਤਿਗੁਰੁਆਪੇਮੇਲਿਮਿਲਾਏ॥ਮਿਲਿਪ੍ਰੀਤਮਸੁਖੁਪਾਵਣਿਆ॥੬॥
ਇਕਿਕੂੜਿਲਾਗੇਕੂੜੇਫਲਪਾਏ॥ਦੂਜੈਭਾਇਬਿਰਥਾਜਨਮੁਗਵਾਏ॥ਆਪਿਡੁਬੇਸ
ਗਲੇਕੁਲਡੋਬੇਕੂੜੁਬੋਲਿਬਿਖੁਖਾਵਣਿਆ॥੭॥ਇਸੁਤਨਮਹਿਮਨੁਕੋਗੁਰਮੁਖਿਦੇਖੈ॥ਭਾ
ਇਭਗਤਿਜਾਹਉਮੈਸੋਖੈ॥ਸਿਧਸਾਧਿਕਮੋਨਿਧਾਰੀਰਹੇਲਿਵਲਾਇ॥ਤਿਨਭੀਤਨਮਹਿਮ
ਨੁਨਦਿਖਾਵਣਿਆ॥੮॥ਆਪਿਕਰਾਏਕਰਤਾਸੋਈ॥ਹੋਰੁਕਿਕਰੇਕੀਤੈਕਿਆਹੋਈ॥ਨਾਨਕ
ਜਿਸੁਨਾਮੁਦੇਵੈਸੋਲੇਵੈਨਾਮੋਮੰਨਿਵਸਾਵਣਿਆ॥੯॥੨੩॥੨੪॥ਮਾਝਮਹਲਾ੩॥ਇਸੁਗੁ
ਫਾਮਹਿਅਖੁਟਭੰਡਾਰਾ॥ਤਿਸੁਵਿਚਿਵਸੈਹਰਿਅਲਖਅਪਾਰਾ॥ਆਪੇਗੁਪਤੁਪਰਗਟੁ
ਆਪੇਗੁਰਸਬਦੀਆਪੁਵੰਞਾਵਣਿਆ॥੧॥ਹਉਵਾਰੀਜੀਉਵਾਰੀਅੰਮ੍ਰਿਤਨਾਮੁਮੰਨਿਵ
ਸਾਵਣਿਆ॥ਅੰਮ੍ਰਿਤਨਾਮੁਮਹਾਰਸੁਮੀਠਾਗੁਰਮਤੀਅੰਮ੍ਰਿਤੁਪੀਆਵਣਿਆ॥੧॥ਰਹਾਉ॥
ਹਉਮੈਮਾਰਿਬਜਰਕਪਾਟਖੁਲਾਇਆ॥ਨਾਮੁਅਮੋਲਕੁਗੁਰਪਰਸਾਦੀਪਾਇਆ॥ਬਿਨੁਸ
ਬਦੈਨਾਮੁਨਪਾਏਕੋਈਗੁਰਕਿਰਪਾਮੰਨਿਵਸਾਵਣਿਆ॥੨॥ਗੁਰਗਿਆਨਅੰਜਨੁਸਚੁ
ਨੇਤ੍ਰੀਪਾਇਆ॥ਅੰਤਰਿਚਾਨਣੁਅਗਿਆਨੁਅੰਧੇਰੁਗਵਾਇਆ॥ਜੋਤੀਜੋਤਿਮਿਲੀਮਨੁਮਾਨਿ
ਆਹਰਿਦਰਿਸੋਭਾਪਾਵਣਿਆ॥੩॥ਸਰੀਰਹੁਭਾਲਣਿਕੋਬਾਹਰਿਜਾਏ॥ਨਾਮੁਨਲਹੈਬਹੁ
ਤੁਵੇਗਾਰਿਦੁਖੁਪਾਏ॥ਮਨਮੁਖਅੰਧੇਸੂਝੈਨਾਹੀਫਿਰਿਘਿਰਿਆਇਗੁਰਮੁਖਿਵਥੁਪਾਵ
ਣਿਆ॥੪॥ਗੁਰਪਰਸਾਦੀਸਚਾਹਰਿਪਾਏ॥ਮਨਿਤਨਿਵੇਖੈਹਉਮੈਮੈਲੁਜਾਏ॥ਬੈਸਿਸੁ
ਥਾਨਿਸਦਹਰਿਗੁਣਗਾਵੈਸਚੈਸਬਦਿਸਮਾਵਣਿਆ॥੫॥ਨਉਦਰਠਾਕੇਧਾਵਤੁਰਹਾਏ॥ਦਸ
ਵੈਨਿਜਘਰਿਵਾਸਾਪਾਏ॥ਓਥੈਅਨਹਦਸਬਦਵਜਹਿਦਿਨੁਰਾਤੀਗੁਰਮਤੀਸਬਦਿਸੁਣਾ
ਵਣਿਆ॥੬॥ਬਿਨੁਸਬਦੈਅੰਤਰਿਆਨੇਰਾ॥ਨਵਸਤੁਲਹੈਨਚੂਕੈਫੇਰਾ॥ਸਤਿਗੁਰਹਥਿਕੁੰਜੀਹੋ
ਰਤੁਦਰੁਖੁਲੈਨਾਹੀਗੁਰੁਪੂਰੈਭਾਗਿਮਿਲਾਵਣਿਆ॥੭॥ਗੁਪਤੁਪਰਗਟੁਤੂੰਸਭਨੀਥਾਈ॥ਗੁ
ਰਪਰਸਾਦੀਮਿਲਿਸੋਝੀਪਾਈ॥ਨਾਨਕਨਾਮੁਸਲਾਹਿਸਦਾਤੂੰਗੁਰਮੁਖਿਮੰਨਿਵਸਾਵਣਿਆ॥
॥੮॥੨੪॥੨੫॥ਮਾਝਮਹਲਾ੩॥ ਗੁਰਮੁਖਿਮਿਲੈਮਿਲਾਏਆਪੇ॥ਕਾਲੁਨਜੋਹੈਦੁਖੁਨਸੰਤਾਪੇ॥

ਹਉਮੈ ਮਾਰਿ ਬੰਧਨ ਸਭ ਤੋੜੈ ਗੁਰਮੁਖਿ ਸਬਦਿ ਸੁਹਾਵਣਿਆ ॥ ਹਉ ਵਾਰੀ ਜੀਉ ਵਾਰੀ ਹ
ਰਿ ਹਰਿ ਨਾਮੁ ਸੁਹਾਵਣਿਆ ॥ ਗੁਰਮੁਖਿ ਗਾਵੈ ਗੁਰਮੁਖਿ ਨਾਚੈ ਹਰਿ ਸੇਤੀ ਚਿਤੁ ਲਾਵਣਿਆ ॥
ਰਹਾਉ ॥ ਗੁਰਮੁਖਿ ਜੀਵੈ ਮਰੈ ਪਰਵਾਣੁ ॥ ਆਰਜਾ ਨ ਛੀਜੈ ਸਬਦੁ ਪਛਾਣੁ ॥ ਗੁਰਮੁਖਿ ਮਰੈ ਨ
ਕਾਲੁ ਨ ਖਾਏ ਗੁਰਮੁਖਿ ਸਚਿ ਸਮਾਵਣਿਆ ॥ ਗੁਰਮੁਖਿ ਹਰਿ ਦਰਿ ਸੋਭਾ ਪਾਏ ॥ ਗੁਰਮੁਖਿ
ਵਿਚਹੁ ਆਪੁ ਗਵਾਏ ॥ ਆਪਿ ਤਰੈ ਕੁਲ ਸਗਲੇ ਤਾਰੇ ਗੁਰਮੁਖਿ ਜਨਮੁ ਸਵਾਰਣਿਆ ॥ ਗੁਰ
ਮੁਖਿ ਦੁਖੁ ਕਦੇ ਨ ਲਗੈ ਸਰੀਰਿ ॥ ਗੁਰਮੁਖਿ ਹਉਮੈ ਚੂਕੈ ਪੀਰ ॥ ਗੁਰਮੁਖਿ ਮਨੁ ਨਿਰਮਲੁ ਫਿਰਿ
ਮੈਲੁ ਨ ਲਾਗੈ ਗੁਰਮੁਖਿ ਸਹਜਿ ਸਮਾਵਣਿਆ ॥ ਗੁਰਮੁਖਿ ਨਾਮੁ ਮਿਲੈ ਵਡਿਆਈ ॥ ਗੁਰਮੁ
ਖਿ ਗੁਣ ਗਾਵੈ ਸੋਭਾ ਪਾਈ ॥ ਸਦਾ ਅਨੰਦਿ ਰਹੈ ਦਿਨੁ ਰਾਤੀ ਗੁਰਮੁਖਿ ਸਬਦੁ ਕਰਾਵਣਿਆ ॥
ਗੁਰਮੁਖਿ ਅਨਦਿਨੁ ਸਬਦੇ ਰਾਤਾ ॥ ਗੁਰਮੁਖਿ ਜੁਗ ਚਾਰੇ ਹੈ ਜਾਤਾ ॥ ਗੁਰਮੁਖਿ ਗੁਣ ਗਾਵੈ ਸ
ਦਾ ਨਿਰਮਲੁ ਸਬਦੇ ਭਗਤਿ ਕਰਾਵਣਿਆ ॥ ਬਾਝੁ ਗੁਰੂ ਹੈ ਅੰਧ ਅੰਧਾਰਾ ॥ ਜਮਕਾਲਿ ਗਰ
ਠੇ ਕਰਹਿ ਪੁਕਾਰਾ ॥ ਅਨਦਿਨੁ ਰੋਗੀ ਬਿਸਟਾ ਕੇ ਕੀੜੇ ਬਿਸਟਾ ਮਹਿ ਦੁਖੁ ਪਾਵਣਿਆ ॥ ਗੁਰਮੁ
ਖਿ ਆਪੇ ਕਰੇ ਕਰਾਏ ॥ ਗੁਰਮੁਖਿ ਹਿਰਦੈ ਵੁਠਾ ਆਪਿ ਆਏ ॥ ਨਾਨਕ ਨਾਮਿ ਮਿਲੈ ਵਡਿਆਈ
ਪੂਰੇ ਗੁਰ ਤੇ ਪਾਵਣਿਆ ॥ ੨੫ ॥ ੨੬ ॥ ਮਾਝ ਮਹਲਾ ੩ ॥ ਏਕਾ ਜੋਤਿ ਜੋਤਿ ਹੈ ਸਰੀਰਾ ॥
ਸਬਦਿ ਦਿਖਾਏ ਸਤਿਗੁਰੁ ਪੂਰਾ ॥ ਆਪੇ ਫਰਕੁ ਕੀਤੋਨੁ ਘਟ ਅੰਤਰਿ ਆਪੇ ਬਣਤ ਬਣਾ
ਵਣਿਆ ॥ ਹਉ ਵਾਰੀ ਜੀਉ ਵਾਰੀ ਹਰਿ ਸਚੇ ਕੇ ਗੁਣ ਗਾਵਣਿਆ ॥ ਬਾਝੁ ਗੁਰੂ ਕੋ ਸਹਜੁ
ਨ ਪਾਏ ਗੁਰਮੁਖਿ ਸਹਜਿ ਸਮਾਵਣਿਆ ॥ ਰਹਾਉ ॥ ਤੂੰ ਆਪੇ ਸੋਹਹਿ ਆਪੇ ਜਗੁ ਮੋਹਹਿ ॥
ਤੂੰ ਆਪੇ ਨਦਰੀ ਜਗਤੁ ਪਰੋਵਹਿ ॥ ਤੂੰ ਆਪੇ ਦੁਖੁ ਸੁਖੁ ਦੇਵਹਿ ਕਰਤੇ ਗੁਰਮੁਖਿ ਹਰਿ ਦੇਖਾ
ਵਣਿਆ ॥ ੨ ॥ ਆਪੇ ਕਰਤਾ ਕਰੇ ਕਰਾਏ ॥ ਆਪੇ ਸਬਦੁ ਗੁਰ ਮੰਨਿ ਵਸਾਏ ॥ ਸਬਦੇ ਉਪਜੈ ਅੰ
ਮ੍ਰਿਤ ਬਾਣੀ ਗੁਰਮੁਖਿ ਆਖਿ ਸੁਣਾਵਣਿਆ ॥ ੩ ॥ ਆਪੇ ਕਰਤਾ ਆਪੇ ਭੁਗਤਾ ॥ ਬੰਧਨ ਤੋੜੇ
ਸਦਾ ਹੈ ਮੁਕਤਾ ॥ ਸਦਾ ਮੁਕਤੁ ਆਪੇ ਹੈ ਸਚਾ ਆਪੇ ਅਲਖੁ ਲਖਾਵਣਿਆ ॥ ਆਪੇ ਮਾਇ
ਆ ਆਪੇ ਛਾਇਆ ॥ ਆਪੇ ਮੋਹੁ ਸਭੁ ਜਗਤੁ ਉਪਾਇਆ ॥ ਆਪੇ ਗੁਣਦਾਤਾ ਗੁਣ ਗਾਵੈ

ਭਗਤਿ ॥ ਆਪੇ ਗੁਰੁ ਦਾਤਾ ਕਰਮਿ ਬਿਧਾਤਾ ॥ ਸੇਵਕ ਸੇਵਹਿ ਗੁਰਮੁਖਿ ਹਰਿ ਜਾਤਾ ॥ ਅੰਮ੍ਰਿ
ਤ ਨਾਮਿ ਸਦਾ ਜਨ ਸੋਹਹਿ ਗੁਰਮਤਿ ਹਰਿ ਰਸੁ ਪਾਵਣਿਆ ॥ ਇਸੁ ਗੁਫਾ ਮਹਿ ਇਕੁ ਥਾ
ਉ ਸੁਹਾਇਆ ॥ ਪੂਰੈ ਗੁਰਿ ਹਉਮੈ ਭਰਮੁ ਚੁਕਾਇਆ ॥ ਅਨਦਿਨੁ ਨਾਮੁ ਸਲਾਹਨਿ ਰੰਗਿ ਰਾਤੇ ਗੁ
ਰ ਕਿਰਪਾ ਤੇ ਪਾਵਣਿਆ ॥੮॥ ਗੁਰ ਕੈ ਸਬਦਿ ਇਹੁ ਗੁਫਾ ਵੀਚਾਰੇ ॥ ਨਾਮੁ ਨਿਰੰਜਨੁ ਅੰਤਰਿ ਵ
ਸੈ ਮੁਰਾਰੇ ॥ ਹਰਿ ਗੁਣ ਗਾਵੈ ਸਬਦਿ ਸੁਹਾਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥ ਜਮੁ ਜਾਗਾ
ਤੀ ਦੂਜੈ ਭਾਇ ਕਰੁ ਲਾਏ ॥ ਨਾਵਹੁ ਭੂਲੇ ਦੇਇ ਸਜਾਏ ॥ ਘੜੀ ਮੁਹਤ ਕਾ ਲੇਖਾ ਲੇਵੈ ਰਤੀ
ਅਹੁ ਮਾਸਾ ਤੋਲ ਕਢਾਵਣਿਆ ॥ ਪੇਈਅੜੈ ਪਿਰੁ ਚੇਤੇ ਨਾਹੀ ॥ ਦੂਜੈ ਮੁਠੀ ਰੋਵੈ ਧਾਹੀ ॥
ਖਰੀ ਕੁਆਲਿਓ ਕੁਰੂਪਿ ਕੁਲਖਣੀ ਸੁਪਨੈ ਪਿਰੁ ਨਹੀ ਪਾਵਣਿਆ ॥ ਪੇਈਅੜੈ ਪਿਰੁ ਮੰਨਿ
ਵਸਾਇਆ ॥ ਪੂਰੈ ਗੁਰਿ ਹਦੂਰਿ ਦਿਖਾਇਆ ॥ ਕਾਮਣਿ ਪਿਰੁ ਰਾਖਿਆ ਕੰਠਿ ਲਾਇ ਸਬਦੇ ਪਿ
ਰੁ ਰਾਵੈ ਸੇਜ ਸੁਹਾਵਣਿਆ ॥ ਆਪੇ ਦੇਵੈ ਸਦਿ ਬੁਲਾਏ ॥ ਆਪਣਾ ਨਾਉ ਮੰਨਿ ਵਸਾਏ ॥
ਨਾਨਕ ਨਾਮੁ ਮਿਲੈ ਵਡਿਆਈ ਅਨਦਿਨੁ ਸਦਾ ਗੁਣ ਗਾਵਣਿਆ ॥
ਊਤਮ ਜਨਮੁ ਸੁਥਾਨਿ ਹੈ ਵਾਸਾ ॥ ਸਤਿਗੁਰੁ ਸੇਵਹਿ ਘਰ ਮਾਹਿ ਉਦਾਸਾ ॥ ਹਰਿ ਰੰਗਿ ਰਹ
ਹਿ ਸਦਾ ਰੰਗਿ ਰਾਤੇ ਹਰਿ ਰਸਿ ਮਨੁ ਤ੍ਰਿਪਤਾਵਣਿਆ ॥ ਹਉ ਵਾਰੀ ਜੀਉ ਵਾਰੀ ਪੜਿ ਬੁਝਿ
ਮੰਨਿ ਵਸਾਵਣਿਆ ॥ ਗੁਰਮੁਖਿ ਪੜਹਿ ਹਰਿ ਨਾਮੁ ਸਲਾਹਹਿ ਦਰਿ ਸਚੈ ਸੋਭਾ ਪਾਵਣਿਆ
ਰਹਾਉ ॥ ਅਲਖ ਅਭੇਉ ਹਰਿ ਰਹਿਆ ਸਮਾਏ ॥ ਉਪਾਇ ਨ ਕਿਤੀ ਪਾਇਆ ਜਾਏ ॥ ਕਿਰਪਾ
ਕਰੇ ਤਾ ਸਤਿਗੁਰੁ ਭੇਟੈ ਨਦਰੀ ਮੇਲਿ ਮਿਲਾਵਣਿਆ ॥ ਦੂਜੈ ਭਾਇ ਪੜੈ ਨਹੀ ਬੂਝੈ ॥ ਤ੍ਰਿਬਿ
ਧਿ ਮਾਇਆ ਕਾਰਣਿ ਲੂਝੈ ॥ ਤ੍ਰਿਬਿਧਿ ਬੰਧਨ ਤੂਟਹਿ ਗੁਰ ਸਬਦੀ ਗੁਰ ਸਬਦੀ ਮੁਕਤਿ ਕਰਾ
ਵਣਿਆ ॥੩॥ ਇਹੁ ਮਨੁ ਚੰਚਲੁ ਵਸਿ ਨ ਆਵੈ ॥ ਦੁਬਿਧਾ ਲਾਗੈ ਦਹ ਦਿਸਿ ਧਾਵੈ ॥ ਬਿਖੁ ਕਾ
ਕੀੜਾ ਬਿਖੁ ਮਹਿ ਰਾਤਾ ਬਿਖੁ ਹੀ ਮਾਹਿ ਪਚਾਵਣਿਆ ॥ ਹਉ ਹਉ ਕਰੇ ਤੈ ਆਪੁ ਜਣਾਏ ॥
ਬਹੁ ਕਰਮ ਕਰੈ ਕਿਛੁ ਥਾਇ ਨ ਪਾਏ ॥ ਤੁਝ ਤੇ ਬਾਹਰਿ ਕਿਛੂ ਨ ਹੋਵੈ ਬਖਸੇ ਸਬਦਿ ਸੁਹਾਵਣਿ
ਆ ॥ ਉਪਜੈ ਪਚੈ ਹਰਿ ਬੂਝੈ ਨਾਹੀ ॥ ਅਨਦਿਨੁ ਦੂਜੈ ਭਾਇ ਫਿਰਾਹੀ ॥ ਮਨਮੁਖ ਜਨਮੁ ਗਇਆ

ੀਰਹੈ॥ ਅੰਤਰਿਤਿਤ੍ਰਿਸਨਾਹਉਮੈਸੜੈ॥ ਨਾਮੁਪਦਾਰਥੁਨਉਨਿਧਿਪਾਏਤ੍ਰੈਗੁਣਮੇਟਿਸਮਾਵ
ਣਿਆ॥ ਹਉਮੈਕਰੈਨਿਹਕਰਮੀਨਹੋਵੈ॥ ਗੁਰਪਰਸਾਦੀਹਉਮੈਖੋਵੈ॥ ਅੰਤਰਿਬਿਬੇਕੁਸਦਾ
ਆਪੁਵੀਚਾਰੇਗੁਰਸਬਦੀਗੁਣਗਾਵਣਿਆ॥ ਹਰਿਸਰੁਸਾਗਰੁਨਿਰਮਲੁਸੋਈ॥ ਸੰਤਚੁਗਹਿ
ਤਗੁਰਮੁਖਿਹੋਈ॥ ਇਸਨਾਨੁਕਰਹਿਸਦਾਦਿਨੁਰਾਤੀਹਉਮੈਮੈਲੁਚੁਕਾਵਣਿਆ॥ ਨਿਰ
ਲਹੰਸਾਪ੍ਰੇਮਪਿਆਰਿ॥ ਹਰਿਸਰਿਵਸੈਹਉਮੈਮਾਰਿ॥ ਅਹਿਨਿਸਿਪ੍ਰੀਤਿਸਬਦਿਸਾਚੈਹਰਿਸ
ਰਵਾਸਾਪਾਵਣਿਆ॥ ਮਨਮੁਖੁਸਦਾਬਗੁਮੈਲਾਹਉਮੈਮਲੁਲਾਈ॥ ਇਸਨਾਨੁਕਰੈਪਰੁਮੈ
ਲੁਨਜਾਈ॥ ਜੀਵਤੁਮਰੈਗੁਰਸਬਦੁਬੀਚਾਰੈਹਉਮੈਮੈਲੁਚੁਕਾਵਣਿਆ॥ ਰਤਨੁਪਦਾਰ
ਥੁਘਰਤੇਪਾਇਆ॥ ਪੂਰੈਸਤਿਗੁਰਿਸਬਦੁਸੁਣਾਇਆ॥ ਗੁਰਪਰਸਾਦਿਮਿਟਿਆਅੰਧਿਆਰਾਘ
ਟਿਚਾਨਣੁਆਪੁਪਛਾਨਣਿਆ॥ ਆਪਿਉਪਾਏਤੈਆਪੇਵੇਖੈ॥ ਸਤਿਗੁਰੁਸੇਵੈਸੋਜਨੁਲੇਖੈ॥
ਨਾਨਕਨਾਮੁਵਸੈਘਟਅੰਤਰਿਗੁਰਕਿਰਪਾਤੇਪਾਵਣਿਆ॥ ਮਾਝ
ਜਗੁਭਰਮਾਇਆ॥ ਤ੍ਰੈਗੁਣਦੀਸਹਿਮੋਹੇਮਾਇਆ॥ ਗੁਰਪਰਸਾਦੀਕੋਵਿਰਲਾਬੂਝੈਚ
ਉਥੈਪਦਿਲਿਵਲਾਵਣਿਆ॥ ਹਉਵਾਰੀਜੀਉਵਾਰੀਮਾਇਆਮੋਹੁਸਬਦਿਜਲਾਵਣਿਆ॥
ਮਾਇਆਮੋਹੁਜਲਾਏਸੋਹਰਿਸਿਉਚਿਤੁਲਾਏਹਰਿਦਰਿਮਹਲੀਸੋਭਾਪਾਵਣਿਆ॥ ਰਹਾਉ॥
ਦੇਵੀਦੇਵਾਮੂਲੁਹੈਮਾਇਆ॥ ਸਿੰਮ੍ਰਿਤਿਸਾਸਤਜਿੰਨਿਉਪਾਇਆ॥ ਕਾਮੁਕ੍ਰੋਧੁਪਸਰਿਆਸੰਸਾਰ
ਆਇਜਾਇਦੁਖੁਪਾਵਣਿਆ॥੨॥ ਤਿਸੁਵਿਚਿਗਿਆਨਰਤਨੁਇਕੁਪਾਇਆ॥ ਗੁਰਪਰਸਾਦੀਮੰਨਿ
ਵਸਾਇਆ॥ ਜਤੁਸਤੁਸੰਜਮੁਸਚੁਕਮਾਵੈਗੁਰਿਪੂਰੈਨਾਮੁਧਿਆਵਣਿਆ॥ ਪੇਈਅੜੈਧ
ਨਭਰਮਿਭੁਲਾਣੀ॥ ਦੂਜੈਲਾਗੀਫਿਰਿਪਛੋਤਾਣੀ॥ ਹਲਤੁਪਲਤੁਦੋਵੈਗਵਾਏਸੁਪਨੈਸੁਖੁ
ਪਾਵਣਿਆ॥੪॥ ਪੇਈਅੜੈਧਨਕੰਤੁਸਮਾਲੇ॥ ਗੁਰਪਰਸਾਦੀਵੇਖੈਨਾਲੇ॥ ਪਿਰਕੈਸਹਜਿਰ
ਹੈਰੰਗਿਰਾਤੀਸਬਦਿਸਿੰਗਾਰੁਬਣਾਵਣਿਆ॥੫॥ ਸਫਲੁਜਨਮੁਜਿਨਾਸਤਿਗੁਰੁਪਾਇਆ॥ ਦੂ
ਜਾਭਾਉਗੁਰਸਬਦਿਜਲਾਇਆ॥ ਏਕੋਰਵਿਰਹਿਆਘਟਅੰਤਰਿਮਿਲਿਸਤਸੰਗਤਿਹਰਿਗੁਣ
ਗਾਵਣਿਆ॥੬॥ ਸਤਿਗੁਰੁਨਸੇਵੈਸੋਕਾਹੇਆਇਆ॥ ਧ੍ਰਿਗੁਜੀਵਣੁਬਿਰਥਾਜਨਮੁਗਵਾਇਆ॥

ਮਨਮੁਖਿ ਨਾਮੁ ਚਿਤਿ ਨ ਆਵੈ ਬਿਨੁ ਨਾਵੈ ਦੁਖੁ ਪਾਵਣਿਆ ॥ ਜਿਨਿ ਸਿਸਟਿ ਸਾਜੀ ਸੋ
ਜਾਣੈ ਆਪੇ ਮੇਲੈ ਸਬਦਿ ਪਛਾਣੈ ॥ ਨਾਨਕ ਨਾਮੁ ਮਿਲਿਆ ਤਿਨ ਜਨ ਕਉ ਧੁਰਿ ਮਸਤਕਿ ਲੇਖੁ
॥ ਆਦਿ ਪੁਰਖੁ ਅਪਰੰਪਰੁ ਆਪੇ ॥ ਆਪੇ ਥਾ
ਖਾਵਣਿਆ ॥
ਪੇ ਥਾਪਿ ਉਥਾਪੇ ॥ ਸਭ ਮਹਿ ਵਰਤੈ ਏਕੋ ਸੋਈ ਗੁਰਮੁਖਿ ਸੋਭਾ ਪਾਵਣਿਆ ॥ ਹਉ ਵਾਰੀ ਜੀ
ਉ ਵਾਰੀ ਨਿਰੰਕਾਰੀ ਨਾਮੁ ਧਿਆਵਣਿਆ ॥ ਤਿਸੁ ਰੂਪੁ ਨ ਰੇਖਿਆ ਘਟਿ ਘਟਿ ਦੇਖਿਆ ਗੁਰਮੁਖਿ ਅ
ਲਖੁ ਲਖਾਵਣਿਆ ॥ ਰਹਾਉ ॥ ਤੂੰ ਦਇਆਲੁ ਕਿਰਪਾਲੁ ਪ੍ਰਭੁ ਸੋਈ ॥ ਤੁਧੁ ਬਿਨੁ ਦੂਜਾ ਅਵਰੁ ਨ
ਕੋਈ ॥ ਗੁਰੁ ਪਰਸਾਦੁ ਕਰੇ ਨਾਮੁ ਦੇਵੈ ਨਾਮੇ ਨਾਮਿ ਸਮਾਵਣਿਆ ॥ ੧ ॥ ਤੂੰ ਆਪੇ ਸਚਾ ਸਿਰਜਣਹਾ
ਭਗਤੀ ਭਰੇ ਤੇਰੇ ਭੰਡਾਰਾ ॥ ਗੁਰਮੁਖਿ ਨਾਮੁ ਮਿਲੈ ਮਨੁ ਭੀਜੈ ਸਹਜਿ ਸਮਾਧਿ ਲਗਾਵਣਿਆ ॥
ਅਨਦਿਨੁ ਗੁਣ ਗਾਵਾਂ ਪ੍ਰਭ ਤੇਰੇ ॥ ਤੁਧੁ ਸਾਲਾਹੀ ਪ੍ਰੀਤਮ ਮੇਰੇ ॥ ਤੁਧੁ ਬਿਨੁ ਅਵਰੁ ਨ ਕੋਈ ਜਾਚਾਂ ਗੁਰ
ਪਰਸਾਦੀ ਤੂੰ ਪਾਵਣਿਆ ॥ ੩ ॥ ਅਗਮੁ ਅਗੋਚਰੁ ਮਿਤਿ ਨਹੀ ਪਾਈ ॥ ਅਪਣੀ ਕ੍ਰਿਪਾ ਕਰਹਿ ਤੂੰ ਲੈ
ਮਿਲਾਈ ॥ ਪੂਰੇ ਗੁਰ ਕੈ ਸਬਦਿ ਧਿਆਈਐ ਸਬਦੁ ਸੇਵਿ ਸੁਖੁ ਪਾਵਣਿਆ ॥ ੪ ॥ ਰਸਨਾ ਗੁਣਵੰ
ਤੀ ਗੁਣ ਗਾਵੈ ॥ ਨਾਮੁ ਸਲਾਹੇ ਸਚੇ ਭਾਵੈ ॥ ਗੁਰਮੁਖਿ ਸਦਾ ਰਹੈ ਰੰਗਿ ਰਾਤੀ ਮਿਲਿ ਸਚੇ ਸੋਭਾ ਪਾਵ
ਣਿਆ ॥ ਮਨਮੁਖੁ ਕਰਮ ਕਰੇ ਅਹੰਕਾਰੀ ॥ ਜੂਐ ਜਨਮੁ ਸਭ ਬਾਜੀ ਹਾਰੀ ॥ ਅੰਤਰਿ ਲੋਭੁ ਮਹਾ
ਗੁਬਾਰਾ ਫਿਰਿ ਫਿਰਿ ਆਵਣ ਜਾਵਣਿਆ ॥ ੬ ॥ ਆਪੇ ਕਰਤਾ ਦੇ ਵਡਿਆਈ ॥ ਜਿਨ ਕਉ
ਲਿਖਤੁ ਧੁਰਿ ਪਾਈ ॥ ਨਾਨਕ ਨਾਮੁ ਮਿਲੈ ਭਉ ਭੰਜਨੁ ਗੁਰ ਸਬਦੀ ਸੁਖੁ ਪਾਵਣਿਆ ॥
ਮਾਝ ਮਹਲਾ ੫ ਘਰੁ ੧ ਅੰਤਰਿ ਅਲਖੁ ਨ ਜਾਈ ਲਖਿਆ ॥ ਨਾਮੁ ਰਤ
ਨੁ ਲੈ ਗੁਝਾ ਰਖਿਆ ॥ ਅਗਮੁ ਅਗੋਚਰੁ ਸਭ ਤੇ ਊਚਾ ਗੁਰ ਕੈ ਸਬਦਿ ਲਖਾਵਣਿਆ ॥ ਹਉ ਵਾ
ਰੀ ਜੀਉ ਵਾਰੀ ਕਲਿ ਮਹਿ ਨਾਮੁ ਸੁਣਾਵਣਿਆ ॥ ਸੰਤ ਪਿਆਰੇ ਸਚੈ ਧਾਰੇ ਵਡਭਾਗੀ ਦਰਸਨੁ ਪਾਵਣਿ
ਰਹਾਉ ॥ ਸਾਧਿਕ ਸਿਧ ਜਿਸੈ ਕਉ ਫਿਰਦੇ ॥ ਬ੍ਰਹਮੇ ਇੰਦ੍ਰ ਧਿਆਇਨਿ ਹਿਰਦੇ ॥ ਕੋਟਿ ਤੇਤੀਸਾ ਖੋ
ਤਾ ਕਉ ਗੁਰ ਮਿਲਿ ਹਿਰਦੈ ਗਾਵਣਿਆ ॥ ੨ ॥ ਆਠ ਪਹਰ ਤੁਧੁ ਜਾਪੇ ਪਵਨਾ ॥ ਧਰਤੀ ਸੇਵਕ ਪਾਇ
ਕ ਚਰਨਾ ॥ ਖਾਣੀ ਬਾਣੀ ਸਰਬ ਨਿਵਾਸੀ ਸਭਨਾ ਕੈ ਮਨਿ ਭਾਵਣਿਆ ॥ ੩ ॥ ਸਾਚਾ ਸਾਹਿਬੁ ਗੁਰਮੁ

ਖਿ ਜਾਪੈ ॥ ਪੂਰੇ ਗੁਰ ਕੈ ਸਬਦਿ ਸਿਞਾਪੈ ॥ ਜਿਨ ਪੀਆ ਸੇਈ ਤ੍ਰਿਪਤਾਸੇ ਸਚੇ ਸਚਿ ਅਘਾਵਣਿਆ ॥
ਤਿਸੁ ਘਰਿ ਸਹਜਾ ਸੋਈ ਸੁਹੇਲਾ ॥ ਅਨਦ ਬਿਨੋਦ ਕਰੇ ਸਦ ਕੇਲਾ ॥ ਸੋ ਧਨਵੰਤਾ ਸੋ ਵਡ ਸਾਹਾ
ਜੋ ਗੁਰ ਚਰਣੀ ਮਨੁ ਲਾਵਣਿਆ ॥ ਪਹਿਲੋ ਦੇ ਤੈਂ ਰਿਜਕੁ ਸਮਾਹਾ ॥ ਪਿਛੋ ਦੇ ਤੈਂ ਜੰਤੁ ਉਪਾਹਾ ॥
ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ ਲਵੈ ਨ ਕੋਈ ਲਾਵਣਿਆ ॥ ਜਿਸੁ ਤੂੰ ਤੁਠਾ ਸੋ ਤੁਧੁ ਧਿ
ਆਏ ॥ ਸਾਧ ਜਨਾ ਕਾ ਮੰਤ੍ਰੁ ਕਮਾਏ ॥ ਆਪਿ ਤਰੈ ਸਗਲੇ ਕੁਲ ਤਾਰੇ ॥ ਤਿਸੁ ਦਰਗਹ ਠਾਕ ਨ ਪਾਵਣਿ
ਆ ॥ ਤੂੰ ਵਡਾ ਤੂੰ ਊਚੋ ਊਚਾ ॥ ਤੂੰ ਬੇਅੰਤੁ ਅਤਿ ਮੂਚੋ ਮੂਚਾ ॥ ਹਉ ਕੁਰਬਾਣੀ ਤੇਰੈ ਵੰਞਾ ਨਾਨਕ
ਦਾਸ ਦਸਾਵਣਿਆ ॥ ਕਉਣੁ ਸੁ ਮੁਕਤਾ ਕਉਣੁ ਸੁ ਜੁਗਤਾ ॥ ਕ
ਉਣੁ ਸੁ ਗਿਆਨੀ ਕਉਣੁ ਸੁ ਬਕਤਾ ॥ ਕਉਣੁ ਸੁ ਗਿਰਹੀ ਕਉਣੁ ਉਦਾਸੀ ਕਉਣੁ ਸੁ ਕੀਮਤਿ ਪਾਏ
ਜੀਉ ॥ ੧ ॥ ਕਿਨਿ ਬਿਧਿ ਬਾਂਧਾ ਕਿਨਿ ਬਿਧਿ ਛੂਟਾ ॥ ਕਿਨਿ ਬਿਧਿ ਆਵਣੁ ਜਾਵਣੁ ਤੂਟਾ ॥ ਕਉਣ ਕ
ਰਮ ਕਉਣ ਨਿਹਕਰਮਾ ਕਉਣੁ ਸੁ ਕਹੈ ਕਹਾਏ ਜੀਉ ॥ ਕਉਣੁ ਸੁ ਸੁਖੀਆ ਕਉਣੁ ਸੁ ਦੁਖੀ
ਆ ॥ ਕਉਣੁ ਸੁ ਸਨਮੁਖੁ ਕਉਣੁ ਵੇਮੁਖੀਆ ॥ ਕਿਨਿ ਬਿਧਿ ਮਿਲੀਐ ਕਿਨਿ ਬਿਧਿ ਬਿਛੁਰੈ ਇਹ ਬਿਧਿ
[illegible] ॥ ੩ ॥ ਕਉਣੁ ਸੁ ਅਖਰੁ ਜਿਤੁ ਧਾਵਤੁ ਰਹਤਾ ॥ ਕਉਣੁ ਉਪਦੇਸੁ
ਜਿਤੁ ਦੁਖੁ ਸੁਖੁ ਸਮ ਸਹਤਾ ॥ ਕਉਣੁ ਸੁ ਚਾਲ ਜਿਤੁ ਪਾਰਬ੍ਰਹਮੁ ਧਿਆਏ ਕਿਨਿ ਬਿਧਿ ਕੀਰਤਨੁ
ਗਾਏ ਜੀਉ ॥ ੪ ॥ ਗੁਰਮੁਖਿ [illegible] ॥ ਗੁਰਮੁਖਿ ਜੁਗਤਾ ॥ ਗੁਰਮੁਖਿ ਗਿਆਨੀ ਗੁਰਮੁਖਿ ਬਕਤਾ ॥ ਧੰ
ਨੁ ਗਿਰਹੀ ਉਦਾਸੀ [illegible] ਗੁਰਮੁਖਿ ਕੀਮਤਿ ਪਾਏ ਜੀਉ ॥ ਹਉਮੈ ਬਾਧਾ ਗੁਰਮੁਖਿ ਛੂ
ਟਾ ॥ ਗੁਰਮੁਖਿ ਆਵ[illegible] ਜਾਵਣੁ ਤੂਟਾ ॥ ਗੁਰਮੁਖਿ ਕਰਮ ਗੁਰਮੁਖਿ ਨਿਹਕਰਮਾ ਗੁਰਮੁਖਿ ਕਰੇ ਸੁ
ਸੁਭਾਏ ਜੀਉ ॥ ੬ ॥ ਗੁਰਮੁਖਿ ਸੁਖੀਆ ਮਨਮੁਖਿ ਦੁਖੀਆ ॥ ਗੁਰਮੁਖਿ ਸਨਮੁਖੁ ਮਨਮੁਖਿ ਵੇ
ਮੁਖੀਆ ॥ ਗੁਰਮੁਖਿ ਮਿਲੀਐ ਮਨਮੁਖਿ ਵਿਛੁੜੈ ਗੁਰਮੁਖਿ ਬਿਧਿ ਪ੍ਰਗਟਾਏ ਜੀਉ ॥ ਗੁਰਮੁ
ਖਿ ਅਖਰੁ ਜਿਤੁ ਧਾਵਤੁ ਰਹਤਾ ॥ ਗੁਰਮੁਖਿ ਉਪਦੇਸੁ ਦੁਖੁ ਸੁਖੁ ਸਮ ਸਹਤਾ ॥ ਗੁਰਮੁਖਿ ਚਾ
ਲਿ ਜਿਤੁ ਪਾਰਬ੍ਰਹਮੁ ਧਿਆਏ ਗੁਰਮੁਖਿ ਕੀਰਤਨੁ ਗਾਏ ਜੀਉ ॥ ਸਗਲੀ ਬਣਤ ਬਣਾਈ
ਆਪੇ ॥ ਆਪੇ ਕਰੇ ਕਰਾਏ ਥਾਪੇ ॥ [illegible] ਅਨੰਤਾ ਨਾਨਕ ਏਕਸੁ ਮਾਹਿ ਸਮਾਏ ਜੀਉ ॥

ਪ੍ਰਭੁਅਬਿਨਾਸੀਤਾਂਕਿਆਕਾੜਾਹਰਿਭਗਵੰਤਾਤਾਜਨੁ
ਖਰਾਸੁਖਾਲਾਜੀਅਪ੍ਰਾਨਮਾਨਸੁਖਦਾਤਾਤੂੰਕਰਹਿਸੋਈਸੁਖੁਪਾਵਣਿਆ॥ ਹਉਵਾਰੀਜੀਉਵਾ
ਗੁਰਮੁਖਿਮਨਿਤਨਿਭਾਵਣਿਆ॥ਤੂੰਮੇਰਾਪਰਬਤੁਤੂੰਮੇਰਾਓਲਾਤੁਮਸੰਗਿਲਵੈਨਲਾਵਣਿਆ
ਰਹਾਉ॥ਤੇਰਾਕੀਤਾਜਿਸੁਲਾਗੈਮੀਠਾ॥ਘਟਿਘਟਿਪਾਰਬ੍ਰਹਮੁਤਿਨਿਜਨਿਡੀਠਾ॥ਥਾਨਿਥਨੰਤਰਿ
ਤੂੰਹੈਤੂੰਹੈਇਕੋਇਕੁਵਰਤਾਵਣਿਆ॥ ਸਗਲਮਨੋਰਥਤੂੰਦੇਵਣਹਾਰਾ॥ਭਗਤੀਭਾਇਭਰੇਭੰ
ਡਾਰਾ॥ਦਇਆਧਾਰਿਰਾਖੇਤੁਧੁਸੇਈਪੂਰੈਕਰਮਿਸਮਾਵਣਿਆ॥ ਅੰਧਕੂਪਤੇਕੰਢੈਚਾੜੇ॥
ਕਰਿਕਿਰਪਾਦਾਸਨਦਰਿਨਿਹਾਲੇ॥ਗੁਣਗਾਵਹਿਪੂਰਨਅਬਿਨਾਸੀਕਹਿਸੁਣਿਤੋਟਿਨਆਵਣਿ
ਆ॥ ਐਥੈਓਥੈਤੂੰਹੈਰਖਵਾਲਾ॥ਮਾਤਗਰਭਮਹਿਤੁਮਹੀਪਾਲਾ॥ਮਾਇਆਅਗਨਿਨਪੋਹੈ
ਤਿਨਕਉਰੰਗਿਰਤੇਗੁਣਗਾਵਣਿਆ॥ ਕਿਆਗੁਣਤੇਰੇਆਖਿਸਮਾਲੀ॥ਮਨਤਨਅੰਤਰਿ
ਤੁਧੁਨਦਰਿਨਿਹਾਲੀ॥ਤੂੰਮੇਰਾਮੀਤੁਸਾਜਨੁਮੇਰਾਸੁਆਮੀਤੁਧੁਬਿਨੁਅਵਰੁਨਜਾਨਣਿਆ॥ ਜਿਸ
ਕਉਤੂੰਪ੍ਰਭਭਇਆਸਹਾਈ॥ਤਿਸੁਤਤੀਵਾਉਨਲਗੈਕਾਈ॥ਤੂਸਾਹਿਬੁਸਰਣਿਸੁਖਦਾਤਾਸ
ਤਸੰਗਤਿਜਪਿਪ੍ਰਗਟਾਵਣਿਆ॥ ਤੂੰਊਚਅਥਾਹੁਅਪਾਰੁਅਮੋਲਾ॥ਤੂੰਸਾਚਾਸਾਹਿਬੁ
ਦਾਸੁਤੇਰਾਗੋਲਾ॥ਤੂੰਮੀਰਾਸਾਚੀਠਕੁਰਾਈਨਾਨਕਬਲਿਬਲਿਜਾਵਣਿਆ॥੮॥੩॥੩੭॥ਮਾਝ
ਮਹਲਾ੫ਘਰੁ੨॥ ਨਿਤਨਿਤਦਯੁਸਮਾਲੀਐ॥ਮੂਲਿਨਮਨਹੁਵਿਸਾਰੀਐ॥ਰਹਾਉ॥ ਸੰਤਾਸੰਗ
ਤਿਪਾਈਐ॥ਜਿਤੁਜਮਕੈਪੰਥਿਨਜਾਈਐ॥ਤੋਸਾਹਰਿਕਾਨਾਮੁਲੈਤੇਰੇਕੁਲਹਿਨਲਾਗੈਗਾਲਿ
ਜੀਉ॥ ਜੋਸਿਮਰੰਦੇਸਾਂਈਐ॥ਨਰਕਿਨਸੇਈਪਾਈਐ॥ਤਤੀਵਾਉਨਲਗਈਜਿਨਮਨਿਵੁਠਾ
ਆਇਜੀਉ॥ ਸੇਈਸੁੰਦਰਸੋਹਣੇ॥ਸਾਧਸੰਗਿਜਿਨਬੈਹਣੇ॥ਹਰਿਧਨੁਜਿਨੀਸੰਜਿਆਸੇਈ
ਗੰਭੀਰਅਪਾਰਜੀਉ॥ ਹਰਿਅਮਿਉਰਸਾਇਣੁਪੀਵੀਐ॥ਮੁਹਿਡਿਠੈਜਨਕੈਜੀਵੀਐ॥ਕਾਰ
ਜਸਭਿਸਵਾਰਿਲੈਨਿਤਪੂਜਹੁਗੁਰਕੇਪਾਵਜੀਉ॥ ਜੋਹਰਿਕੀਤਾਆਪਣਾ॥ਤਿਨਹਿਗੁਸਾਈ
ਜਾਪਣਾ॥ਸੋਸੂਰਾਪਰਧਾਨੁਸੋਮਸਤਕਿਜਿਸਦੈਭਾਗੁਜੀਉ॥ ਮਨਮੰਧੇਪ੍ਰਭੁਅਵਗਾਹੀਆ
ਏਹਿਰਸਭੋਗਣਪਾਤਿਸਾਹੀਆ॥ਮੰਦਾਮੂਲਿਨਉਪਜਿਓਤਰੇਸਚੀਕਾਰੈਲਾਗਿਜੀਉ॥ ਕਰ

ਤਾਮੰਨਿਵਸਾਇਆ॥ਜਨਮੈਕਾਫਲੁਪਾਇਆ॥ਮਨਿਭਾਵੰਦਾਕੰਤੁਹਰਿਤੇਰਾਥਿਰੁਹੋਆਸੋਹਾ
ਗੁਜੀਉ॥ ਅਟਲਪਦਾਰਥੁਪਾਇਆ॥ਭੈਭੰਜਨਕੀਸਰਣਾਇਆ॥ਲਾਇਅੰਚਲਿ
ਨਾਨਕਤਾਰਿਅਨੁਜਿਤਾਜਨਮੁਅਪਾਰਜੀਉ॥ ਹਰਿਜ
ਪਿਜਪੇਮਨੁਧੀਰੇ॥ ਰਹਾਉ॥ ਸਿਮਰਿਸਿਮਰਿਗੁਰਦੇਉਮਿਟਿਗਏਭੈਦੂਰੇ॥ਸਰਨਿਆ
ਵੈਪਾਰਬ੍ਰਹਮਕੀਤਾਫਿਰਿਕਾਹੇਝੂਰੇ॥ ਚਰਨਸੇਵਸੰਤਸਾਧਕੇਸਗਲਮਨੋਰਥਪੂਰੇ॥
ਘਟਿਘਟਿਏਕੁਵਰਤਦਾਜਲਿਥਲਿਮਹੀਅਲਿਪੂਰੇ॥ ਪਾਪਬਿਨਾਸਨੁਸੇਵਿਆ
ਪਵਿਤ੍ਰਸੰਤਨਕੀਧੂਰੇ॥ ਸਭਛਡਾਈਖਸਮਿਆਪਿਹਰਿਜਪਿਭਈਠਰੂਰੇ॥ ਕਰਤੈਕੀ
ਆਤਪਾਵਸੋਦੁਸਟਮੁਏਹੋਇਮੂਰੇ॥ ॥ਨਾਨਕਰਤਾਸਚਿਨਾਇਹਰਿਵੇਖੈਸਦਾਹਜੂਰੇ॥

ੴਸਤਿਗੁਰਪ੍ਰਸਾਦਿ॥ਮਾਝ ਕਿਰਤਿਕਰਮ
ਕੇਵੀਛੁੜੇਕਰਿਕਿਰਪਾਮੇਲਹੁਰਾਮ॥ਚਾਰਿਕੁੰਟਦਹਦਿਸਭ੍ਰਮੇਥਕਿਆਏਪ੍ਰਭਕੀਸਾਮ॥
ਧੇਨੁਦੁਧੈਤੇਬਾਹਰੀਕਿਤੈਨਆਵੈਕਾਮ॥ਜਲਬਿਨੁਸਾਖਕੁਮਲਾਵਤੀਉਪਜਹਿਨਾਹੀ
ਦਾਮ॥ਹਰਿਨਾਹਨਮਿਲੀਐਸਾਜਨੈਕਤਪਾਈਐਬਿਸਰਾਮ॥ਜਿਤੁਘਰਿਹਰਿਕੰਤੁਨਪ੍ਰਗ
ਟਈਭਠਿਨਗਰਸੇਗ੍ਰਾਮ॥ਸ੍ਰਬਸੀਗਾਰਤੰਬੋਲਰਸਸਣੁਦੇਹੀਸਭਖਾਮ॥ਪ੍ਰਭਸੁਆ
ਮੀਕੰਤਵਿਹੂਣੀਆਮੀਤਸਜਣਸਭਿਜਾਮ॥ਨਾਨਕਕੀਬੇਨੰਤੀਆਕਰਿਕਿਰਪਾਦੀਜੈ
ਨਾਮੁ॥ਹਰਿਮੇਲਹੁਸੁਆਮੀਸੰਗਿਪ੍ਰਭਜਿਸਕਾਨਿਹਚਲਧਾਮ॥ ॥ਚੇਤਿਗੋਵਿੰਦੁਅਰਾ
ਧੀਐਹੋਵੈਅਨੰਦੁਘਣਾ॥ਸੰਤਜਨਾਮਿਲਿਪਾਈਐਰਸਨਾਨਾਮੁਭਣਾ॥ਜਿਨਿਪਾਇਆਪ੍ਰਭੁ
ਆਪਣਾਆਏਤਿਸਹਿਗਣਾ॥ਇਕੁਖਿਨੁਤਿਸੁਬਿਨੁਜੀਵਣਾਬਿਰਥਾਜਨਮੁਜਣਾ॥ਜਲਿ
ਥਲਿਮਹੀਅਲਿਪੂਰਿਆਰਵਿਆਵਿਚਿਵਣਾ॥ਸੋਪ੍ਰਭੁਚਿਤਿਨਆਵਈਕਿਤੜਾਦੁਖੁ
ਗਣਾ॥ਜਿਨੀਰਾਵਿਆਸੋਪ੍ਰਭੂਤਿੰਨਾਭਾਗੁਮਣਾ॥ਹਰਿਦਰਸਨਕੰਉਮਨੁਲੋਚਦਾਨਾਨਕ

ਪਿਆਸ ਮਨਾ॥ ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ॥ ਵੈਸਾਖਿ ਧੀਰਨਿ ਕਿਉ ਵਾ
ਢੀਆ ਜਿਨਾ ਪ੍ਰੇਮ ਵਿਛੋਹੁ॥ ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥ ਪੁਤ੍ਰ ਕਲ
ਤ੍ਰ ਨ ਸੰਗਿ ਧਨਾ ਹਰਿ ਅਬਿਨਾਸੀ ਓਹੁ॥ ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥ ਇਕ
ਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ॥ ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋ
ਇ॥ ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ॥ ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ
ਪਰਾਪਤਿ ਹੋਇ॥ ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥੩॥ ਹਰਿ ਜੇਠਿ ਜੁੜੰਦਾ
ਲੋੜੀਐ ਜਿਸੁ ਅਗੈ ਸਭਿ ਨਿਵੰਨਿ॥ ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥ ਮਾਣ
ਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥ ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥ ਜੋ ਹਰਿ ਲੋ
ੜੇ ਸੋ ਕਰੇ ਸੋਈ ਜੀਅ ਕਰੰਨਿ॥ ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ॥ ਆਪਣ ਲੀਆ
ਜੇ ਮਿਲੈ ਵਿਛੁੜਿ ਕਿਉ ਰੋਵੰਨਿ॥ ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ॥ ਹਰਿ ਜੇਠੁ ਰੰਗੀ
ਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ॥੪॥ ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥
ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥ ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾ
ਸ॥ ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥ ਰੈਣਿ ਵਿਹਾਣੀ ਪਛੁਤਾਣੀ ਉ
ਠਿ ਚਲੀ ਗਈ ਨਿਰਾਸ॥ ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ॥ ਕਰਿ ਕਿਰਪਾ
ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ॥ ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾ
ਸਿ॥ ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥੫॥ ਸਾਵਣਿ ਸਰਸੀ ਕਾਮ
ਣੀ ਚਰਨ ਕਮਲ ਸਿਉ ਪਿਆਰੁ॥ ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ॥ ਬਿਖਿਆ ਰੰਗ
ਕੂੜਾਵਿਆ ਦਿਸਨਿ ਸਭੇ ਛਾਰੁ॥ ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ॥
ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ॥ ਹਰਿ ਮਿਲਣੈ ਨੋ ਮਨੁ ਲੋਚਦਾ ਕ
ਰਮਿ ਮਿਲਾਵਣਹਾਰੁ॥ ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ॥ ਨਾਨਕ

ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ॥ ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ
ਹਾਰੁ॥੬॥ ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥ ਲਖ ਸੀਗਾਰ ਬਣਾਇਆ ਕਾਰਜਿ
ਨਾਹੀ ਕੇਤੁ॥ ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥ ਪਕੜਿ ਚਲਾਇਨਿ ਦੂ
ਤ ਜਮ ਕਿਸੈ ਨ ਦੇਨੀ ਭੇਤੁ॥ ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ॥ ਹਥ ਮਰੋੜੈ ਤ
ਨੁ ਕਪੇ ਸਿਆਹਹੁ ਹੋਆ ਸੇਤੁ॥ ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥ ਨਾਨਕ ਪ੍ਰਭ ਸਰਣਾ
ਗਤੀ ਚਰਣ ਬੋਹਿਥ ਪ੍ਰਭ ਦੇਤੁ॥ ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ॥
੭॥ ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ॥ ਮਨਿ ਤਨਿ ਪਿਆਸ ਦਰਸਨ
ਘਣੀ ਕੋਈ ਆਣਿ ਮਿਲਾਵੈ ਮਾਇ॥ ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ॥ ਵਿਣੁ ਪ੍ਰ
ਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ॥ ਜਿੰਨੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾ
ਇ॥ ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ॥ ਜੋ ਹਰਿ ਕੰਤਿ ਮਿਲਾਈਆ ਸਿ ਵਿ
ਛੁੜਿ ਕਤਹਿ ਨ ਜਾਇ॥ ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ॥ ਅਸੂ ਸੁਖੀ ਵਸੰਦੀ
ਆ ਜਿਨਾ ਮਇਆ ਹਰਿ ਰਾਇ॥੮॥ ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥ ਪਰਮੇਸਰ ਤੇ ਭੁ
ਲਿਆਂ ਵਿਆਪਨਿ ਸਭੇ ਰੋਗ॥ ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥ ਖਿਨ ਮਹਿ ਕਉੜੇ ਹੋ
ਇ ਗਏ ਜਿਤੜੇ ਮਾਇਆ ਭੋਗ॥ ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ॥ ਕੀਤਾ ਕਿਛੂ ਨ ਹੋਵ
ਈ ਲਿਖਿਆ ਧੁਰਿ ਸੰਜੋਗ॥ ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ॥ ਨਾਨਕ ਕਉ
ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ॥ ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ॥
੯॥ ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥ ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇ
ਲੜੀਆਹ॥ ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ॥ ਸਾਧ ਜਨਾ ਤੇ ਬਾਹਰੀ
ਸੇ ਰਹਨਿ ਇਕੇਲੜੀਆਹ॥ ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ॥ ਜਿਨੀ ਰਾ
ਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ॥ ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀ
ਆਹ॥ ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ॥ ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨ

ਜਨਮੜੀਆਹ। ਪੋਖਿਤੁਖਾਰੁਨਵਿਆਪਈਕੰਠਿਮਿਲਿਆਹਰਿਨਾਹੁ। ਮਨੁਬੇਧਿਆਚਰਨ
ਰਬਿੰਦਦਰਸਨਿਲਗੜਾਸਾਹੁ। ਓਟਗੋਬਿੰਦਗੋਪਾਲਰਾਇਸੇਵਾਸੁਆਮੀਲਾਹੁ। ਬਿਖਿਆਪੋਹਿ
ਨਸਕਈਮਿਲਿਸਾਧੂਗੁਣਗਾਹੁ। ਜਹਤੇਉਪਜੀਤਹਮਿਲੀਸਚੀਪ੍ਰੀਤਿਸਮਾਹੁ। ਕਰੁਗਹਿਲੀ
ਨੀਪਾਰਬ੍ਰਹਮਿਬਹੁੜਿਨਵਿਛੁੜੀਆਹੁ। ਬਾਰਿਜਾਉਲਖਬੇਰੀਆਹਰਿਸਜਣੁਅਗਮਅਗਾਹੁ
ਸਰਮਪਈਨਾਰਾਇਣੈ ਨਾਨਕਦਰਿਪਈਆਹੁ। ਪੋਖੁਸੁੋਹੰਦਾਸਰਬਸੁਖਜਿਸੁਬਖਸੇਵੇ
ਪਰਵਾਹੁ। ਮਾਘਿਮਜਨੁਸੰਗਿਸਾਧੂਆਧੂੜੀਕਰਿਇਸਨਾਨੁ। ਹਰਿਕਾਨਾਮੁਧਿਆਇਸੁਣਿਸਭ
ਨਾਨੋਕਰਿਦਾਨੁ। ਜਨਮਕਰਮਮਲੁਉਤਰੈਮਨਤੇਜਾਇਗੁਮਾਨੁ। ਕਾਮਿਕਰੋਧਿਨਮੋਹੀਐਬਿਨਸੈ
ਲੋਭੁਸੁਆਨੁ। ਸਚੈਮਾਰਗਿਚਲਦਿਆਉਸਤਤਿਕਰੇਜਹਾਨੁ। ਅਠਸਠਿਤੀਰਥਸਗਲਪੁੰਨਜੀ
ਅਦਇਆਪਰਵਾਨੁ। ਜਿਸਨੋਦੇਵੈਦਇਆਕਰਿਸੋਈਪੁਰਖੁਸੁਜਾਨੁ। ਜਿਨਾਮਿਲਿਆਪ੍ਰਭੁਆਪ
ਣਾ ਤਿਨਕੁਰਬਾਨੁ। ਮਾਘਿਸੁਚੇਸੇਕਾਂਢੀਅਹਿਜਿਨਪੂਰਾਗੁਰੁਮਿਹਰਵਾਨੁ।੧੨॥ ਫਲਗੁ
ਣਿਅਨੰਦਉਪਾਰਜਨਾਹਰਿਸਜਣਪ੍ਰਗਟੇਆਇ। ਸੰਤਸਹਾਈਰਾਮਕੇਕਰਿਕਿਰਪਾਦੀਆਮਿਲਾ
ਇ। ਸੇਜਸੁਹਾਵੀਸਰਬਸੁਖਹੁਣਿਦੁਖਾਨਾਹੀਜਾਇ। ਇਛਪੁੰਨੀਵਡਭਾਗਣੀਵਰੁਪਾਇਆਹਰਿਰਾ
ਇ। ਮਿਲਿਸਹੀਆਮੰਗਲੁਗਾਵਹੀਗੀਤਗੋਵਿੰਦਅਲਾਇ। ਹਰਿਜੇਹਾਅਵਰੁਨਦਿਸਈ
ਕੋਈਦੂਜਾਲਵੈਨਲਾਇ। ਹਲਤੁਪਲਤੁਸਵਾਰਿਓਨੁਨਿਹਚਲਦਿਤੀਅਨੁਜਾਇ। ਸੰਸਾਰ
ਸਾਗਰਤੇਰਖਿਅਨੁਬਹੁੜਿਨਜਨਮੈਧਾਇ। ਜਿਹਵਾਏਕਅਨੇਕਗੁਣਤਰੇਨਾਨਕਚਰਣੀਪਾਇ।
ਫਲਗੁਣਿਨਿਤਸਲਾਹੀਐਜਿਸਨੋਤਿਲੁਨਤਮਾਇ।੧੩॥ ਜਿਨਿਜਿਨਿਨਾਮੁਧਿਆਇਆਤਿਨਕੇ
ਕਾਜਸਰੇ। ਹਰਿਗੁਰੁਪੂਰਾਆਰਾਧਿਆਦਰਗਹਸਚਿਖਰੇ। ਸਰਬਸੁਖਾਨਿਧਿਚਰਣਹਰਿਭਉ
ਜਲੁਬਿਖਮੁਤਰੇ। ਪ੍ਰੇਮਭਗਤਿਤਿਨਪਾਈਆਬਿਖਿਆਨਾਹਿਜਰੇ। ਕੂੜਗਏਦੁਬਿਧਾਨਸੀਪੂ
ਰਨਸਚਿਭਰੇ। ਪਾਰਬ੍ਰਹਮੁਪ੍ਰਭੁਸੇਵਦੇਮਨਅੰਦਰਿਏਕੁਧਰੇ। ਮਾਹਦਿਵਸਮੂਰਤਭਲੇਜਿਸ
ਕਉਨਦਰਿਕਰੇ। ਮੰਗੈਦਰਸਦਾਨੁਕਿਰਪਾਕਰਹੁਹਰੇ।੧੪॥ ਵਾਹਗੁਰੂ

ੴ॥ ॥ਸੇਵੀਸਤਿਗੁਰੁਆਪਣਾਹਰਿਸਿਮਰੀਦਿਨਸਭਿਰੈ
ਣ। ਆਪੁਤਿਆਗਿਸਰਣੀਪਵਾਂਮੁਖਿਬੋਲੀਮਿਠੜੇਵੈਣ। ਜਨਮਜਨਮਕਾਵਿਛੁੜਿਆਹਰਿ
ਮੇਲਹੁਸਜਣੁਸੈਣ। ਜੋਜੀਅਹਰਿਤੇਵਿਛੁੜੇਸੇਸੁਖਿਨਵਸਨਿਭੈਣ। ਹਰਿਪਿਰਬਿਨੁਚੈਨੁਨ
ਪਾਈਐਖੋਜਿਡਿਠੇਸਭਿਗੈਣ। ਆਪਕਮਾਣੈਵਿਛੁੜੀਦੋਸੁਨਕਾਹੂਦੇਣ। ਕਰਿਕਿਰਪਾਪ੍ਰਭ
ਰਾਖਿਲੇਹੁਹੋਰੁਨਾਹੀਕਰਣਕਰੇਣ। ਹਰਿਤੁਧੁਵਿਣੁਖਾਕੂਰੂਲਣਾਕਹੀਐਕਿਥੈਵੈਣ।
ਕੀਬੇਨੰਤੀਆਹਰਿਸੁਰਜਨੁਦੇਖਾਨੈਣ। ਜੀਅਕੀਬਿਰਥਾਸੋਸੁਣੇਹਰਿਸੰਮ੍ਰਿਥਪੁਰਖੁਅ
ਪਾਰੁ। ਮਰਣਿਜੀਵਣਿਆਰਾਧਣਾਸਭਨਾਕਾਆਧਾਰੁ। ਸਸੁਰੈਪੇਈਐਤਿਸੁਕੰਤਕੀਵਡਾਜਿ
ਸੁਪਰਵਾਰੁ। ਊਚਾਅਗਮਅਗਾਧਿਬੋਧਕਿਛੁਅੰਤੁਨਪਾਰਾਵਾਰੁ। ਸੇਵਾਸਾਤਿਸੁਭਾਵਸੀਸੰ
ਤਾਕੀਹੋਇਛਾਰੁ। ਦੀਨਾਨਾਥਦਇਆਲਦੇਵਪਤਿਤਉਧਾਰਣਹਾਰੁ। ਆਦਿਜੁਗਾਦੀਰਖਦਾ
ਸਚੁਨਾਮੁਕਰਤਾਰੁ। ਕੀਮਤਿਕੋਇਨਜਾਣਈਕੋਨਾਹੀਤੋਲਣਹਾਰੁ। ਮਨਤਨਅੰਤਰਿਵਸਿਰਹੇ
ਨਾਨਕਨਹੀਸੁਮਾਰੁ। ਦਿਨੁਰੈਣਿਜਿਪ੍ਰਭਕਉਸੇਵਦੇਤਿਨਕੈਸਦਬਲਿਹਾਰੁ॥ ਸੰਤਅਰਾਧਨਿ
ਸਦਸਦਾਸਭਨਾਕਾਬਖਸਿੰਦੁ। ਜੀਉਪਿੰਡੁਜਿਨਿਸਾਜਿਆਕਰਿਕਿਰਪਾਦਿਤੀਅਨੁਜਿੰਦੁ। ਗੁ
ਰਸਬਦੀਆਰਾਧੀਐਜਪੀਐਨਿਰਮਲਮੰਤੁ। ਕੀਮਤਿਕਹਣੁਨਜਾਈਐਪਰਮੇਸੁਰੁਬੇਅੰਤੁ।
ਜਿਸੁਮਨਿਵਸੈਨਰਾਇਣੋਸੋਕਹੀਐਭਗਵੰਤੁ। ਜੀਅਕੀਲੋਚਾਪੂਰੀਐਮਿਲੈਸੁਆਮੀਕੰਤੁ।
ਨਾਨਕੁਜੀਵੈਜਪਿਹਰੀਦੋਖਸਭੇਹੀਹੰਤੁ। ਦਿਨੁਰੈਣਿਜਿਸੁਨਵਿਸਰੈਸੋਹਰਿਆਹੋਵੈਜੰਤੁ॥
ਸਰਬਕਲਾਪ੍ਰਭਪੂਰਣੋਮੰਞੁਨਿਮਾਣੀਥਾਉ। ਹਰਿਓਟਗਹੀਮਨਅੰਦਰੇਜਪਿਜਪਿਜੀਵਾਂ
ਨਾਉ। ਕਰਿਕਿਰਪਾਪ੍ਰਭਆਪਣੀਜਨਧੂੜੀਸੰਗਿਸਮਾਉ। ਜਿਉਤੂੰਰਾਖਹਿਤਿਉਰਹਾਤੇਰਾਦਿਤਾ
ਪੈਨਾਖਾਉ। ਉਦਮੁਸੋਈਕਰਾਇਪ੍ਰਭਮਿਲਿਸਾਧੂਗੁਣਗਾਉ। ਦੂਜੀਜਾਇਨਸੁਝਈਕਿਥੈਕੂ
ਕਣਜਾਉ॥ ਅਗਿਆਨਬਿਨਾਸਨਤਮਹਰਣਊਚੇਅਗਮਅਮਾਉ। ਮਨੁਵਿਛੁੜਿਆਹਰਿ
ਮੇਲੀਐਨਾਨਕਏਹੁਸੁਆਉ। ਸਰਬਕਲਿਆਣਾਤਿਤੁਦਿਨਿਹਰਿਪਰਸੀਗੁਰਕੇਪਾਉ।
੪॥ ਵਾਹਗੁਰੂ

ਸਲੋਕੁ

॥ਗੁਰੁਦਾਤਾਗੁਰੁਹਿਵੈਘਰੁਗੁਰੁਦੀਪਕੁਤਿਹੁਲੋਇ॥ਅਮਰਪਦਾਰਥੁਨਾਨਕਾਮਨਿਮਾਨਿਐਸੁਖੁਹੋਇ
॥ਪਹਿਲੈਪਿਆਰਿਲਗਾਥਣਦੁਧਿ॥ਦੂਜੈਮਾਇਬਾਪਕੀਸੁਧਿ॥ਤੀਜੈਭਯਾਭਾਭੀਬੇਬ॥
ਚਉਥੈਪਿਆਰਿਉਪੰਨੀਖੇਡ॥ਪੰਜਵੈਖਾਣਪੀਅਣਕੀਧਾਤੁ॥ਛਿਵੈਕਾਮੁਨਪੁਛੈਜਾਤਿ॥ਸਤ
ਵੈਸੰਜਿਕੀਆਘਰਵਾਸੁ॥ਅਠਵੈਕ੍ਰੋਧੁਹੋਆਤਨਨਾਸੁ॥ਨਾਵੈਧਉਲੇਉਭੇਸਾਹ॥ਦਸਵੈਦਧਾਹੋ
ਆਸੁਆਹ॥ਗਏਸਿਗੀਤਪੁਕਾਰੀਧਾਹ॥ਉਡਿਆਹੰਸੁਦਸਾਏਰਾਹ॥ਆਇਆਗਇਆਮੁ
ਇਆਨਾਉ॥ਪਿਛੈਪਤਲਿਸਦਿਹੁਕਾਵ॥ਨਾਨਕਮਨਮੁਖਿਅੰਧੁਪਿਆਰੁ॥ਬਾਝੁਗੁਰੂਡੁਬਾਸੰਸਾ
ਰੁ॥ ਦਸਬਾਲਤਣਿਬੀਸਰਵਣਿਤੀਸਾਕਾਸੁੰਦਰੁਕਹੀਐ॥ਚਾਲੀਸੀਪੁਰੁਹੋਇਪ
ਚਾਸੀਪਗੁਖਿਸੈਸਠੀਕੇਬੋਢੇਪਾਆਵੈ॥ਸਤਰਿਕਾਮਤਿਹੀਣੁਅਸੀਹਾਂਕਾਵਿਉਹਾਰੁਨਪਾਵੈ॥
ਨਵੈਕਾਸਿਹਜਾਸਣੀਮੂਲਿਨਜਾਣੈਅਪਬਲੁ॥ਢੰਢੋਲਿਮੁਢੂਢਿਮੁਡਿਠੁਮੈਨਾਨਕਜਗੁਧੂਏ
ਕਾਧਵਲਹਰੁ॥ ਪਉੜੀ॥ ਤੂੰਕਰਤਾਪੁਰਖੁਅਗੰਮੁਹੈਆਪਿਸ੍ਰਿਸਟਿਉਪਾਤੀ॥ਰੰ
ਗਪਰੰਗਉਪਾਰਜਨਾਬਹੁਬਹੁਬਿਧਿਭਾਤੀ॥ਤੂੰਜਾਣਹਿਜਿਨਿਉਪਾਈਐਸਭੁਖੇਲੁਤੁਮਾਤੀ॥ਇਕਿ
ਆਵਹਿਇਕਿਜਾਹਿਉਠਿਬਿਨੁਨਾਵੈਮਰਿਜਾਤੀ॥ਗੁਰਮੁਖਿਰੰਗਿਚਲੂਲਿਆਰੰਗਿਹਰਿਰੰਗਿਰਾਤੀ॥
ਸੋਸੇਵਹੁਸਤਿਨਿਰੰਜਨੋਹਰਿਪੁਰਖੁਬਿਧਾਤੀ॥ਤੂੰਆਪੇਆਪਿਸੁਜਾਣੁਹੈਵਡਪੁਰਖੁਵਡਾਤੀ॥
ਜੋਮਨਿਚਿਤਿਤੁਧੁਧਿਆਇਦੇਮੇਰੇਸਚਿਆਬਲਿਬਲਿਹਉਤਿਨਜਾਤੀ॥੧॥ਸਲੋਕੁ
॥ਜੀਉਪਾਇਤਨੁਸਾਜਿਆਰਖਿਆਬਣਤਬਣਾਇ॥ਅਖੀਦੇਖੈਜਿਹਵਾਬੋਲੈਕੰਨੀਸੁਰਤਿ
ਸਮਾਇ॥ਪੈਰੀਚਲੈਹਥੀਕਰਣਾਦਿਤਾਪੈਨੈਖਾਇ॥ਜਿਨਿਰਚਿਰਚਿਆਤਿਸਹਿਨਜਾਣੈਅੰਧਾਅੰ
ਧੁਕਮਾਇ॥ਜਾਭਜੈਤਾਠੀਕਰੁਹੋਵੈਘਾੜਤਘੜੀਨਜਾਇ॥ਨਾਨਕਗੁਰਬਿਨੁਨਾਹਿਪਤਿਪਤਿ
ਵਿਣੁਪਾਰਿਨਪਾਇ॥ ਦੇਂਦੇਥਾਵਹੁਦਿਤਾਚੰਗਾਮਨਮੁਖਿਐਸਾਜਾਣੀਐ॥ਸੁ

ਉ॥ ਮੈਵੇਦਨਹਰਿਪ੍ਰੇਮੁਹਰਿਬਿਰਹੁਲਗਾਈਜੀਉ॥ ਗੁਰਸਰਧਾਪੂਰਿਅੰਮ੍ਰਿਤੁਮੁਖਿਪਾਈ
ਜੀਉ॥ ਹਰਿਹੋਹੁਦਇਆਲੁਹਰਿਨਾਮੁਧਿਆਈਜੀਉ॥ ਜਨਨਾਨਕਹਰਿਰਸੁਪਾਈਜੀਉ॥

ਕਿਨਬਿਧਿਕੁਸਲੁਹੋਤਮੇਰੇਭਾਈ॥
ਕਿਉਪਾਈਐਹਰਿਰਾਮਸਹਾਈ॥ ਰਹਾਉ॥ ਕੁਸਲੁਨਗ੍ਰਿਹਿਮੇਰੀਸਭਮਾਇਆ॥ ਊਚੇਮੰਦ
ਸੁੰਦਰਛਾਇਆ॥ ਝੂਠੇਲਾਲਚਿਜਨਮੁਗਵਾਇਆ॥ ਹਸਤੀਘੋੜੇਦੇਖਿਵਿਗਾਸਾ॥ ਲਸਕ
ਰਜੋੜੇਨੇਬਖਵਾਸਾ॥ ਗਲਿਜੇਵੜੀਹਉਮੈਕੇਫਾਸਾ॥ ਰਾਜੁਕਮਾਵੈਦਹਦਿਸਸਾਰੀ॥ ਮਾਣੈ
ਰੰਗਭੋਗਬਹੁਨਾਰੀ॥ ਜਿਉਨਰਪਤਿਸੁਪਨੈਭੇਖਾਰੀ॥ ਏਕੁਕੁਸਲੁਮੋਕਉਸਤਿਗੁਰੂਬਤਾਇਆ
ਹਰਿਜੋਕਿਛੁਕਰੇਸੁਹਰਿਕਿਆਭਗਤਾਭਾਇਆ॥ ਜਨਨਾਨਕਹਉਮੈਮਾਰਿਸਮਾਇਆ॥
ਧਿਕੁਸਲੁਹੋਤਮੇਰੇਭਾਈ॥ ਇਉਪਾਈਐਹਰਿਰਾਮਸਹਾਈ॥ ਰਹਾਉਦੂਜਾ॥ ਗਉੜੀ
ਕਿਉਭ੍ਰਮੀਐਭ੍ਰਮੁਕਿਸਕਾਹੋਈ॥ ਜਾਜਲਿਥਲਿਮਹੀਅਲਿਰਵਿਆਸੋਈ॥ ਗੁ
ਰਮੁਖਿਉਬਰੇਮਨਮੁਖਪਤਿਖੋਈ॥ ਜਿਸੁਰਾਖੈਆਪਿਰਾਮੁਦਇਆਰਾ॥ ਤਿਸੁਨਹੀਦੂਜਾਕੋਪ
ਹੁਚਨਹਾਰਾ॥ ਰਹਾਉ॥ ਸਭਮਹਿਵਰਤੈਏਕੁਅਨੰਤਾ॥ ਤਾਤੂੰਸੁਖਿਸੋਉਹੋਇਅਚਿੰਤਾ॥ ਓ
ਹੁਸਭੁਕਿਛੁਜਾਣੈਜੋਵਰਤੰਤਾ॥ ਮਨਮੁਖਮੁਏਜਿਨਦੂਜੀਪਿਆਸਾ॥ ਬਹੁਜੋਨੀਭਵਹਿਧੁ

ਰਤਿਲਿਖਿਆਸਾ॥ ਜੈਸਾਬੀਜਹਿਤੈਸਾਖਾਸਾ॥ ਦੇਖਿਦਰਸੁਮਨਿਭਇਆਵਿਗਾਸਾ॥ ਸਭੁ
ਨਦਰੀਆਇਆਬ੍ਰਹਮੁਪਰਗਾਸਾ॥ ਜਨਨਾਨਕਕੀਹਰਿਪੂਰਨਆਸਾ॥ ਗਉੜੀ
ਕਈਜਨਮਭਏਕੀਟਪਤੰਗਾ॥ ਕਈਜਨਮਗਜਮੀਨਕੁਰੰਗਾ॥ ਕਈਜਨਮਪੰਖੀ
ਸਰਪਹੋਇਓ॥ ਕਈਜਨਮਹੈਵਰਬ੍ਰਿਖਜੋਇਓ॥ ਮਿਲੁਜਗਦੀਸਮਿਲਨਕੀਬਰੀਆ
ਚਿਰੰਕਾਲਇਹਦੇਹਸੰਜਰੀਆ॥ ਰਹਾਉ॥ ਕਈਜਨਮਸੈਲਗਿਰਿਕਰਿਆ॥ ਕਈਜਨਮ
ਗਰਭਹਿਰਿਖਰਿਆ॥ ਕਈਜਨਮਸਾਖਕਰਿਉਪਾਇਆ॥ ਲਖਚਉਰਾਸੀਹਜੋਨਿਭ੍ਰਮਾਇਆ॥
ਸਾਧਸੰਗਿਭਇਓਜਨਮੁਪਰਾਪਤਿ॥ ਕਰਿਸੇਵਾਭਜੁਹਰਿਹਰਿਗੁਰਮਤਿ॥ ਤਿਆਗਿਮਾਨੁਝੂ
ਠੁਅਭਿਮਾਨੁ॥ ਜੀਵਤਮਰਹਿਦਰਗਹਪਰਵਾਨੁ॥ ਜੋਕਿਛੁਹੋਆਸੁਤੁਝਤੇਹੋਗੁ॥ ਅਵ
ਰੁਨਦੂਜਾਕਰਣੈਜੋਗੁ॥ ਤਾਮਿਲੀਐਜਾਲੈਹਿਮਿਲਾਇ॥ ਕਹੁਨਾਨਕਹਰਿਹਰਿਗੁਣਗਾਇ॥
ਗਉੜੀ ਕਰਮਭੂਮਿਮਹਿਬੋਅਹੁਨਾਮੁ॥ ਪੂਰਨਹੋਇਤੁਮਾਰਾਕਾਮੁ॥ ਫਲਪਾ
ਵਹਿਮਿਟੈਜਮਤ੍ਰਾਸ॥ ਨਿਤਗਾਵਹਿਹਰਿਹਰਿਗੁਣਜਾਸੁ॥ ਹਰਿਹਰਿਨਾਮੁਅੰਤਰਿਉਰਿਧਾਰਿ
ਸੀਘਰਕਾਰਜੁਲੇਹੁਸਵਾਰਿ॥ ਰਹਾਉ॥ ਅਪੁਨੇਪ੍ਰਭਸਿਉਹੋਹੁਸਾਵਧਾਨੁ॥ ਤਾਤੂੰਦਰਗ
ਹਪਾਵਹਿਮਾਨੁ॥ ਉਕਤਿਸਿਆਣਪਸਗਲੀਤਿਆਗੁ॥ ਸੰਤਜਨਾਕੀਚਰਣੀਲਾਗੁ॥ ਸਰ
ਬਜੀਅਹਹਿਜਾਕੈਹਾਥਿ॥ ਕਦੇਨਵਿਛੁੜੈਸਭਕੈਸਾਥਿ॥ ਉਪਾਵਛੋਡਿਗਹੁਤਿਸਕੀਓਟ॥
ਨਿਮਖਮਾਹਿਹੋਵੈਤੇਰੀਛੋਟਿ॥ ਸਦਾਨਿਕਟਿਕਰਿਤਿਸਨੋਜਾਣੁ॥ ਪ੍ਰਭਕੀਆਗਿਆਸਤਿ
ਕਰਿਮਾਨੁ॥ ਗੁਰਕੈਬਚਨਿਮਿਟਾਵਹੁਆਪੁ॥ ਹਰਿਹਰਿਨਾਮੁਨਾਨਕਜਪਿਜਾਪੁ॥ ਗਉੜੀ
ਗੁਰਕਾਬਚਨੁਸਦਾਅਬਿਨਾਸੀ॥ ਗੁਰਕੈਬਚਨਿਕਟੀਜਮਫਾਸੀ॥ ਗੁਰਕਾਬਚ
ਨੁਜੀਅਕੈਸੰਗਿ॥ ਗੁਰਕੈਬਚਨਿਰਚੈਰਾਮਕੈਰੰਗਿ॥ ਜੋਗੁਰਿਦੀਆਸੁਮਨਕੈਕਾਮਿ॥ ਸੰਤਕਾਕੀ
ਆਸਤਿਕਰਿਮਾਨਿ॥੧ ਰਹਾਉ॥ ਗੁਰਕਾਬਚਨੁਅਟਲਅਛੇਦ॥ ਗੁਰਕੈਬਚਨਿਕਟੇਭ੍ਰਮ
ਭੇਦ॥ ਗੁਰਕਾਬਚਨੁਕਤਹੁਨਜਾਇ॥ ਗੁਰਕੈਬਚਨਿਹਰਿਕੇਗੁਣਗਾਇ॥ ਗੁਰਕਾਬਚਨੁਜੀ
ਅਕੈਸਾਥ॥ ਗੁਰਕਾਬਚਨੁਅਨਾਥਕੋਨਾਥ॥ ਗੁਰਕੈਬਚਨਿਨਰਕਿਨਪਵੈ॥ ਗੁਰਕੈਬਚਨਿ

ਰਸਨਾ ਅੰਮ੍ਰਿਤੁ ਰਵੈ ॥ ਗੁਰ ਕਾ ਬਚਨੁ ਪਰਗਟੁ ਸੰਸਾਰਿ ॥ ਗੁਰ ਕੈ ਬਚਨਿ ਨ ਆਵੈ ਹਾਰਿ ॥ ਜਿਸੁ
ਜਨ ਹੋਏ ਆਪਿ ਕ੍ਰਿਪਾਲਾ ॥ ਨਾਨਕ ਸਤਿਗੁਰ ਸਦਾ ਦਇਆਲਾ ॥ ਗਉੜੀ ਜਿ
ਨਿ ਕੀਤਾ ਮਾਟੀ ਤੇ ਰਤਨੁ ॥ ਗਰਭ ਮਹਿ ਰਾਖਿਆ ਜਿਨਿ ਕਰਿ ਜਤਨੁ ॥ ਜਿਨਿ ਦੀਨੀ ਸੋਭਾ ਵਡਿਆ
ਈ ॥ ਤਿਸੁ ਪ੍ਰਭ ਕਉ ਆਠ ਪਹਰ ਧਿਆਈ ॥ ਰਮਈਆ ਰੇਨੁ ਸਾਧ ਜਨ ਪਾਵਉ ॥ ਗੁਰ ਮਿਲਿ
ਅਪੁਨਾ ਖਸਮੁ ਧਿਆਵਉ ॥ ਰਹਾਉ ॥ ਜਿਨਿ ਕੀਤਾ ਮੂੜ ਤੇ ਬਕਤਾ ॥ ਜਿਨਿ ਕੀਤਾ ਬੇਸੁਰਤ
ਸੁਰਤਾ ॥ ਜਿਸੁ ਪਰਸਾਦਿ ਨਵੈ ਨਿਧਿ ਪਾਈ ॥ ਸੋ ਪ੍ਰਭੁ ਮਨ ਤੇ ਬਿਸਰਤ ਨਾਹੀ ॥ ਜਿਨਿ ਦੀਆ
ਨਿਥਾਵੇ ਕਉ ਥਾਨੁ ॥ ਜਿਨਿ ਦੀਆ ਨਿਮਾਨੇ ਕਉ ਮਾਨੁ ॥ ਜਿਨਿ ਕੀਨੀ ਸਭ ਪੂਰਨ ਆਸਾ ॥ ਸਿਮਰ
ਉ ਦਿਨੁ ਰੈਨਿ ਸਾਸ ਗਿਰਾਸਾ ॥ ਜਿਸੁ ਪ੍ਰਸਾਦਿ ਮਾਇਆ ਸਿਲਕ ਕਾਟੀ ॥ ਗੁਰ ਪ੍ਰਸਾਦਿ ਅੰ
ਮ੍ਰਿਤੁ ਬਿਖੁ ਖਾਟੀ ॥ ਕਹੁ ਨਾਨਕ ਇਸ ਤੇ ਕਿਛੁ ਨਾਹੀ ॥ ਰਾਖਨਹਾਰੇ ਕਉ ਸਾਲਾਹੀ ॥
ਗਉੜੀ ਤਿਸ ਕੀ ਸਰਣਿ ਨਾਹੀ ਭਉ ਸੋਗੁ ॥ ਉਸ ਤੇ ਬਾਹਰਿ ਕਛੂ ਨ ਹੋਗੁ ॥ ਤਜੀ ਸਿਆਣ
ਪ ਬਲ ਬੁਧਿ ਬਿਕਾਰ ॥ ਦਾਸ ਅਪਨੇ ਕੀ ਰਾਖਨਹਾਰ ॥ ਜਪਿ ਮਨ ਮੇਰੇ ਰਾਮ ਰਾਮ ਰੰਗਿ ॥ ਘਰਿ
ਬਾਹਰਿ ਤੇਰੈ ਸਦ ਸੰਗਿ ॥ ਰਹਾਉ ॥ ਤਿਸ ਕੀ ਟੇਕ ਮਨੈ ਮਹਿ ਰਾਖੁ ॥ ਗੁਰ ਕਾ ਸਬਦੁ ਅੰਮ੍ਰਿਤ ਰਸੁ
ਚਾਖੁ ॥ ਅਵਰਿ ਜਤਨ ਕਹਹੁ ਕਉਨ ਕਾਜ ॥ ਕਰਿ ਕਿਰਪਾ ਰਾਖੈ ਆਪਿ ਲਾਜ ॥ ਕਿਆ ਮਾਨੁਖ
ਕਹਹੁ ਕਿਆ ਜੋਰੁ ॥ ਝੂਠਾ ਮਾਇਆ ਕਾ ਸਭੁ ਸੋਰੁ ॥ ਕਰਣ ਕਰਾਵਨਹਾਰ ਸੁਆਮੀ ॥ ਸਗਲ ਘ
ਟਾ ਕੇ ਅੰਤਰਜਾਮੀ ॥ ਸਰਬ ਸੁਖਾ ਸੁਖੁ ਸਾਚਾ ਏਹੁ ॥ ਗੁਰ ਉਪਦੇਸੁ ਮਨੈ ਮਹਿ ਲੇਹੁ ॥ ਜਾ
ਕਉ ਰਾਮ ਨਾਮ ਲਿਵ ਲਾਗੀ ॥ ਕਹੁ ਨਾਨਕ ਸੋ ਧੰਨੁ ਵਡਭਾਗੀ ॥ ੪ ॥ ਗਉੜੀ
ਸੁਣਿ ਹਰਿ ਕਥਾ ਉਤਾਰੀ ਮੈਲੁ ॥ ਮਹਾ ਪੁਨੀਤ ਭਏ ਸੁਖ ਸੈਲੁ ॥ ਵਡੈ ਭਾਗਿ ਪਾਇਆ ਸਾਧ ਸੰ
ਗੁ ॥ ਪਾਰਬ੍ਰਹਮ ਸਿਉ ਲਾਗੋ ਰੰਗੁ ॥ ਹਰਿ ਹਰਿ ਨਾਮੁ ਜਪਤ ਜਨੁ ਤਾਰਿਓ ॥ ਅਗਨਿ ਸਾਗ
ਰੁ ਗੁਰਿ ਪਾਰਿ ਉਤਾਰਿਓ ॥ ਰਹਾਉ ॥ ਕਰਿ ਕੀਰਤਨੁ ਮਨ ਸੀਤਲ ਭਏ ॥ ਜਨਮ ਜਨਮ ਕੇ ਕਿਲ
ਵਿਖ ਗਏ ॥ ਸਰਬ ਨਿਧਾਨ ਪੇਖੇ ਮਨ ਮਾਹਿ ॥ ਅਬ ਢੂਢਨ ਕਾਹੇ ਕਉ ਜਾਹਿ ॥ ਪ੍ਰਭ ਅਪ
ਨੇ ਜਬ ਭਏ ਦਇਆਲਾ ॥ ਪੂਰਨ ਹੋਈ ਸੇਵਕ ਘਾਲਾ ॥ ਬੰਧਨ ਕਾਟਿ ਕੀਏ ਅਪਨੇ ਦਾਸ

ਰਿਸਿਮਰਿਸਿਮਰਿਗੁਣਤਾਸ॥ ॥ਏਕੋਮਨਿਏਕੋਸਭਠਾਇ॥ਪੂਰਨਪੂਰਿਰਹਿਓਸਭਜਾਇ॥
ਰਿਪੂਰੈਸਭੁਭਰਮੁਚੁਕਾਇਆ॥ਹਰਿਸਿਮਰਤਨਾਨਕਸੁਖੁਪਾਇਆ॥ ਗਉੜੀ
ਅਗਲੇਮੁਏਸਿਪਾਛੈਪਰੇ॥ਜੋਉਬਰੇਸੇਬੰਧਿਲਕੁਖਰੇ॥ਜਿਹਧੰਧੇਮਹਿਓਇਲ
ਪਟਾਏ॥ਉਨਤੇਦੁਗੁਣਦਿੜੀਉਨਮਾਏ॥ ਓਹਬੇਲਾਕਛੁਚੀਤਿਨਆਵੈ॥ਬਿਨਸਿਜਾਇ
ਤਾਹੂਲਪਟਾਵੈ॥ ਰਹਾਉ॥ਆਸਾਬੰਧੀਮੂਰਖਦੇਹ॥ਕਾਮਕ੍ਰੋਧਲਪਟਿਓਅਸਨੇਹ॥ਸਿ
ਰਊਪਰਿਠਾਢੋਧਰਮਰਾਇ॥ਮੀਠੀਕਰਿਕਰਿਬਿਖਿਆਖਾਇ॥ ਹਉਬੰਧਉਹਉਸਾਧਉ
ਬੈਰੁ॥ਹਮਰੀਭੂਮਿਕਉਣੁਘਾਲੈਪੈਰੁ॥ਹਉਪੰਡਿਤੁਹਉਚਤੁਰੁਸਿਆਣਾ॥ਕਰਣੈਹਾਰੁਨ
ਬੁਝੈਬਿਗਾਨਾ॥ ਅਪੁਨੀਗਤਿਮਿਤਿਆਪੇਜਾਨੈ॥ਕਿਆਕੋਕਹੈਕਿਆਆਖਿਵਖਾਨੈ॥ਜਿ
ਤੁਜਿਤੁਲਾਵਹਿਤਿਤੁਤਿਤੁਲਗਨਾ॥ਅਪਨਾਭਲਾਸਭਕਾਹੂਮੰਗਨਾ॥ ॥ਸਭਕਿਛੁਤੇ
ਰਾਤੂੰਕਰਣੈਹਾਰੁ॥ਅੰਤੁਨਾਹੀਕਿਛੁਪਾਰਾਵਾਰੁ॥ਦਾਸਅਪਨੇਕਉਦੀਜੈਦਾਨੁ॥ਕਬਹੂਨ
ਬਿਸਰੈਨਾਨਕਨਾਮੁ॥ ਗਉੜੀ ॥ਅਨਿਕਜਤਨਨਹੀਹੋਤਛੁਟਾਰਾ॥ਬ
ਹੁਤੁਸਿਆਣਪਆਗਲਭਾਰਾ॥ਹਰਿਕੀਸੇਵਾਨਿਰਮਲਹੋਤ॥ਪ੍ਰਭਕੀਦਰਗਹਸੋਭਾਸੋਤ॥
ਮਨਮੇਰੇਗਹੁਹਰਿਨਾਮਕਾਓਲਾ॥ਤੁਝੈਨਲਾਗੈਤਾਤਾਝੋਲਾ॥ ਰਹਾਉ॥ਜਿਉਬੋਹਿ
ਥੁਭੈਸਾਗਰਮਾਹਿ॥ਅੰਧਕਾਰਦੀਪਕਦੀਪਾਹਿ॥ਅਗਨਿਸੀਤਕਾਲਾਹਸਿਧੂਪੁ॥ਨਾਮੁ
ਜਪਤਮਨਿਹੋਵਤਸੂਖ॥ ਉਤਰਿਜਾਇਤੇਰੇਮਨਕੀਪਿਆਸ॥ਪੂਰਨਹੋਵੈਸਗਲੀ
ਆਸਾ॥ਡੋਲੈਨਹੀਤੁਮਰਾਚੀਤੁ॥ਅੰਮ੍ਰਿਤਨਾਮੁਜਪਿਗੁਰਮੁਖਿਮੀਤ॥ ਨਾਮੁਅਉਖਧੁ
ਸੋਈਜਨੁਪਾਵੈ॥ਕਰਿਕਿਰਪਾਜਿਸੁਆਪਿਦਿਵਾਵੈ॥ਹਰਿਹਰਿਨਾਮੁਜਾਕੈਹਿਰਦੈਵਸੈ॥
ਦੂਖੁਦਰਦੁਤਿਹਨਾਨਕਨਸੈ॥ ਗਉੜੀ ਬਹੁਤੁਦਰਬੁਕਰਿਮਨੁਨ
ਅਘਾਨਾ॥ਅਨਿਕਰੂਪਦੇਖਿਨਹਪਤੀਆਨਾ॥ਪੁਤ੍ਰਕਲਤ੍ਰਉਰਝਿਓਜਾਨਿਮੇਰੀ॥ਓਹਬਿ
ਨਸੈਓਇਭਸਮੈਢੇਰੀ॥ ॥ਬਿਨੁਹਰਿਭਜਨਦੇਖਉਬਿਲਲਾਤੇ॥ਧ੍ਰਿਗੁਤਨੁਧ੍ਰਿਗੁਧਨੁਮਾ
ਇਆਸੰਗਿਰਾਤੇ॥ ਰਹਾਉ॥ਜਿਉਬਿਗਾਰੀਕੈਸਿਰਿਦੀਜਹਿਦਾਮ॥ਓਇਖਸਮੈਕੈਗ੍ਰਿ

ਤਿਉ ਨਾਨਕ ਪ੍ਰਭ ਸਰਣਾ ॥ ਜਿਉ ਸ੍ਰੁਪਨੈ ਹੋਇ ਬੈਸਤ ਰਾਜਾ ॥ ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ ॥
ਜਿਉ ਰਾਖਾ ਖੇਤ ਊਪਰਿ ਪਰਾਏ ॥ ਖੇਤੁ ਖਸਮ ਕਾ ਰਾਖਾ ਉਠਿ ਜਾਏ ॥ ਉਸੁ ਖੇਤ ਕਾਰਣਿ ਰਾਖਾ
ਕੜੈ ॥ ਤਿਸ ਕੈ ਪਾਲੈ ਕਛੂ ਨ ਪੜੈ ॥ ਜਿਸ ਕਾ ਰਾਜੁ ਤਿਸੈ ਕਾ ਸੁਪਨਾ ॥ ਜਿਨਿ ਮਾਇਆ ਦੀਨੀ
ਤਿਨਿ ਲਾਈ ਤ੍ਰਿਸਨਾ ॥ ਆਪਿ ਬਿਨਾਹੇ ਆਪਿ ਕਰੇ ਰਾਸਿ ॥ ਨਾਨਕ ਪ੍ਰਭ ਆਗੈ ਅਰਦਾਸਿ ॥
ਗਉੜੀ ॥ ਬਹੁ ਰੰਗ ਮਾਇਆ ਬਹੁ ਬਿਧਿ ਪੇਖੀ ॥ ਕਲਮ ਕਾਗਦ ਸਿਆਨਪ ਲੇ
ਖੀ ॥ ਮਹਰ ਮਲੂਕ ਹੋਇ ਦੇਖਿਆ ਖਾਨ ॥ ਤਾ ਤੇ ਨਾਹੀ ਮਨੁ ਤ੍ਰਿਪਤਾਨ ॥ ਸੋ ਸੁਖੁ ਮੋ ਕਉ ਸੰਤ
ਬਤਾਵਹੁ ॥ ਤ੍ਰਿਸਨਾ ਬੂਝੈ ਮਨੁ ਤ੍ਰਿਪਤਾਵਹੁ ॥ ਰਹਾਉ ॥ ਅਸੁ ਪਵਨ ਹਸਤਿ ਅਸਵਾਰੀ ॥
ਚੋਆ ਚੰਦਨੁ ਸੇਜ ਸੁੰਦਰਿ ਨਾਰੀ ॥ ਨਟ ਨਾਟਿਕ ਆਖਾਰੇ ਗਾਇਆ ॥ ਤਾ ਮਹਿ ਮਨਿ ਸੰਤੋਖੁ
ਨ ਪਾਇਆ ॥ ਤਖਤੁ ਸਭਾ ਮੰਡਨ ਦੋਲੀਚੇ ॥ ਸਗਲ ਮੇਵੇ ਸੁੰਦਰ ਬਾਗੀਚੇ ॥ ਆਖੇੜ ਬਿ
ਰਤਿ ਰਾਜਨ ਕੀ ਲੀਲਾ ॥ ਮਨੁ ਨ ਸੁਹੇਲਾ ਪਰਪੰਚੁ ਹੀਲਾ ॥ ਕਰਿ ਕਿਰਪਾ ਸੰਤਨ ਸਚੁ ਕਹਿ
ਆ ॥ ਸਰਬ ਸੂਖ ਇਹੁ ਆਨੰਦੁ ਲਹਿਆ ॥ ਸਾਧਸੰਗਿ ਹਰਿ ਕੀਰਤਨੁ ਗਾਈਐ ॥ ਕਹੁ ਨਾਨ
ਕ ਵਡਭਾਗੀ ਪਾਈਐ ॥ ਜਾ ਕੈ ਹਰਿ ਧਨੁ ਸੋਈ ਸੁਹੇਲਾ ॥ ਪ੍ਰਭ ਕਿਰਪਾ ਤੇ ਸਾਧਸੰਗਿ
ਮੇਲਾ ॥ ਰਹਾਉ ॥ ਗਉੜੀ ॥ ਪ੍ਰਾਣੀ ਜਾਣੈ ਇਹੁ ਤਨੁ ਮੇਰਾ ॥ ਬਹੁਰਿ ਬ
ਹੁਰਿ ਉਆਹੂ ਲਪਟੇਰਾ ॥ ਪੁਤ੍ਰ ਕਲਤ੍ਰ ਗਿਰਸਤ ਕਾ ਫਾਸਾ ॥ ਹੋਨੁ ਨ ਪਾਈਐ ਰਾਮ ਕੇ ਦਾਸਾ ॥ ਕਵ
ਨ ਸੁ ਬਿਧਿ ਜਿਤੁ ਰਾਮ ਗੁਣ ਗਾਇ ॥ ਕਵਨ ਸੁ ਮਤਿ ਜਿਤੁ ਤਰੈ ਇਹ ਮਾਇ ॥ ਰਹਾਉ ॥ ਜੋ ਭਲਾਈ
ਸੋ ਬੁਰਾ ਜਾਨੈ ॥ ਸਾਚੁ ਕਹੈ ਸੋ ਬਿਖੈ ਸਮਾਨੈ ॥ ਜਾਣੈ ਨਾਹੀ ਜੀਤ ਅਰੁ ਹਾਰ ॥ ਇਹੁ ਵਲੇਵਾ ਸਾਕ
ਤ ਸੰਸਾਰ ॥ ਜੋ ਹਲਾਹਲ ਸੋ ਪੀਵੈ ਬਉਰਾ ॥ ਅੰਮ੍ਰਿਤੁ ਨਾਮੁ ਜਾਨੈ ਕਰਿ ਕਉਰਾ ॥ ਸਾਧਸੰ
ਗ ਕੈ ਨਾਹੀ ਨੇਰਿ ॥ ਲਖ ਚਉਰਾਸੀਹ ਭ੍ਰਮਤਾ ਫੇਰਿ ॥ ਏਕੈ ਜਾਲਿ ਫਹਾਏ ਪੰਖੀ ॥ ਰਸਿ ਰ
ਸਿ ਭੋਗ ਕਰਹਿ ਬਹੁ ਰੰਗੀ ॥ ਕਹੁ ਨਾਨਕ ਜਿਸੁ ਭਏ ਕ੍ਰਿਪਾਲਾ ॥ ਗੁਰਿ ਪੂਰੈ ਤਾ ਕੇ ਕਾਟੇ ਜਾਲਾ ॥
ਗਉੜੀ ॥ ਤਉ ਕਿਰਪਾ ਤੇ ਮਾਰਗੁ ਪਾਈਐ ॥ ਪ੍ਰਭ ਕਿਰਪਾ ਤੇ ਨਾਮੁ ਧਿਆਈਐ ॥
ਪ੍ਰਭ ਕਿਰਪਾ ਤੇ ਬੰਧਨ ਛੁਟੈ ॥ ਤਉ ਕਿਰਪਾ ਤੇ ਹਉਮੈ ਤੁਟੈ ॥ ਤੁਮ ਲਾਵਹੁ ਤਉ ਲਾਗਹ ਸੇਵ

ਹਮ ਤੇ ਕਛੂ ਨ ਹੋਵੈ ਦੇਵ॥ ਰਹਾਉ॥ ਤੁਧੁ ਭਾਵੈ ਤਾ ਗਾਵਾ ਬਾਣੀ॥ ਤੁਧੁ ਭਾਵੈ ਤਾ ਸਚੁ ਵਖਾਣੀ॥
ਤੁਧੁ ਭਾਵੈ ਤਾ ਸਤਿਗੁਰ ਮਇਆ॥ ਸਰਬ ਸੁਖਾ ਪ੍ਰਭ ਤੇਰੀ ਦਇਆ॥ ਜੋ ਤੁਧੁ ਭਾਵੈ ਸੋਈ ਨਿਰਮ
ਲ ਕਰਮਾ॥ ਜੋ ਤੁਧੁ ਭਾਵੈ ਸੋ ਸਚੁ ਧਰਮਾ॥ ਸਰਬ ਨਿਧਾਨ ਗੁਣ ਤੁਮ ਹੀ ਪਾਸਿ॥ ਤੂੰ ਸਾਹਿਬੁ ਸੇਵ
ਕ ਅਰਦਾਸਿ॥ ॥ਮਨੁ ਤਨੁ ਨਿਰਮਲੁ ਹੋਇ ਹਰਿ ਰੰਗਿ॥ ਸਰਬ ਸੁਖਾ ਪਾਵਉ ਸਤਸੰਗਿ॥ ਨਾਮਿ ਤੇ
ਰੈ ਰਹੈ ਮਨੁ ਰਾਤਾ॥ ਇਹੁ ਕਲਿਆਣੁ ਨਾਨਕ ਕਰਿ ਜਾਤਾ॥ ਗਉੜੀ ॥ਆਨ
ਰਸਾ ਜੇਤੇ ਤੈ ਚਾਖੇ॥ ਨਿਮਖ ਨ ਤ੍ਰਿਸਨਾ ਤੇਰੀ ਲਾਥੇ॥ ਹਰਿ ਰਸ ਕਾ ਤੂੰ ਚਾਖਹਿ ਸਾਦੁ॥ ਚਾਖਤ ਹੋਇ
ਰਹਹਿ ਬਿਸਮਾਦੁ॥ ਅੰਮ੍ਰਿਤੁ ਰਸਨਾ ਪੀਉ ਪਿਆਰੀ॥ ਇਹ ਰਸ ਰਾਤੀ ਹੋਇ ਤ੍ਰਿਪਤਾਰੀ॥
ਰਹਾਉ॥ ਹੇ ਜਿਹਵੇ ਤੂੰ ਰਾਮ ਗੁਣ ਗਾਉ॥ ਨਿਮਖ ਨਿਮਖ ਹਰਿ ਹਰਿ ਹਰਿ ਧਿਆਉ॥ ਆਨ ਨ ਸੁ
ਨੀਐ ਕਤਹੂੰ ਜਾਈਐ॥ ਸਾਧਸੰਗਤਿ ਵਡਭਾਗੀ ਪਾਈਐ॥ ਆਠ ਪਹਰ ਜਿਹਵੇ ਆਰਾ
ਧਿ॥ ਪਾਰਬ੍ਰਹਮ ਠਾਕੁਰ ਆਗਾਧਿ॥ ਈਹਾ ਊਹਾ ਸਦਾ ਸੁਹੇਲੀ॥ ਹਰਿ ਗੁਣ ਗਾਵਤ ਰਸਨ ਅ
ਮੋਲੀ॥੩॥ ਬਨਸਪਤਿ ਮਉਲੀ ਫਲ ਫੁਲ ਪੇਡੇ॥ ਇਹ ਰਸ ਰਾਤੀ ਬਹੁਰਿ ਨ ਛੋਡੇ॥ ਆਨ
ਨ ਰਸ ਕਸ ਲਵੈ ਨ ਲਾਈ॥ ਕਹੁ ਨਾਨਕ ਗੁਰ ਭਏ ਹੈ ਸਹਾਈ॥ ਗਉੜੀ ਮਨੁ
ਮੰਦਰੁ ਤਨੁ ਸਾਜੀ ਬਾਰਿ॥ ਇਸ ਹੀ ਮਧੇ ਬਸਤੁ ਅਪਾਰ॥ ਇਸ ਹੀ ਭੀਤਰਿ ਸੁਨੀਅਤ ਸਾਹੁ॥
ਕਵਨੁ ਬਾਪਾਰੀ ਜਾ ਕਾ ਊਹਾ ਵਿਸਾਹੁ॥ ਨਾਮ ਰਤਨ ਕੋ ਕੋ ਬਿਉਹਾਰੀ॥ ਅੰਮ੍ਰਿਤ ਭੋਜਨੁ ਕਰੇ
ਆਹਾਰੀ॥੧॥ ਰਹਾਉ॥ ਮਨੁ ਤਨੁ ਅਰਪੀ ਸੇਵ ਕਰੀਜੈ॥ ਕਵਨ ਸੁ ਜੁਗਤਿ ਜਿਤੁ ਕਰਿ ਭੀਜੈ॥
ਪਾਇ ਲਗਉ ਤਜਿ ਮੇਰਾ ਤੇਰੈ॥ ਕਵਨੁ ਸੁ ਜਨੁ ਜੋ ਸਉਦਾ ਜੋਰੈ॥ ਮਹਲੁ ਸਾਹ ਕਾ ਕਿਨ ਬਿ
ਧਿ ਪਾਵੈ॥ ਕਵਨ ਸੁ ਬਿਧਿ ਜਿਤੁ ਭੀਤਰਿ ਬੁਲਾਵੈ॥ ਤੂੰ ਵਡ ਸਾਹੁ ਜਾ ਕੇ ਕੋਟਿ ਵਣਜਾਰੇ॥
ਕਵਨੁ ਸੁ ਦਾਤਾ ਲੇ ਸੰਚਾਰੇ॥੩॥ ਖੋਜਤ ਖੋਜਤ ਨਿਜ ਘਰੁ ਪਾਇਆ॥ ਅਮੋਲ ਰਤਨੁ ਸਾਚੁ
ਦਿਖਲਾਇਆ॥ ਕਰਿ ਕਿਰਪਾ ਜਬ ਮੇਲੇ ਸਾਹਿ॥ ਕਹੁ ਨਾਨਕ ਗੁਰ ਕੈ ਵੇਸਾਹਿ॥
ਗਉੜੀ ਮਃ ੫ ਰੈਣਿ ਦਿਨਸੁ ਰਹੈ ਇਕ ਰੰਗਾ॥ ਪ੍ਰਭ ਕਉ ਜਾਣੈ ਸਦ ਹੀ ਸੰਗਾ॥ ਠਾਕੁਰ
ਨਾਮੁ ਕੀਓ ਉਨਿ ਵਰਤਨਿ॥ ਤ੍ਰਿਪਤਿ ਅਘਾਵਨੁ ਹਰਿ ਕੈ ਦਰਸਨਿ॥ ਹਰਿ ਸੰਗਿ ਰਾਤੇ ਮ

ਨਤਨਹਰੋ॥ਗੁਰਪ੍ਰਸਾਦਿਕੋਈਸੰਗਨੀਘਰੋ॥ ਰਹਾਉ॥ਛਾਡਿਕਮਲਅਰਸਆਧਾਰ॥ਏਕੋ
ਤਾਰਤਿਆਗਿਆਕਾਰਾ॥ਏਕੋਥਾਨਸੁਏਕੋਬੇਉਹਾਰੀ॥ਅਵਰੁਨਜਾਨਹਿਬਿਨੁਨਿਰੰਕਾਰੀ॥
ਹਰਖਸੋਗਦੁਹਹੂਤੇਮੁਕਤੇ॥ਸਦਾਅਲਿਪਤੁਜੋਗਅਰੁਜੁਗਤੇ॥ਦੀਸਹਿਸਭਮਹਿਸਭ
ਤੇਰਹਤੇ॥ਪਾਰਬ੍ਰਹਮਕਾਓਇਧਿਆਨੁਧਰਤੇ॥ ਸੰਤਨਕੀਮਹਿਮਾਕਵਨਵਖਾਨਉ॥
ਅਗਾਧਿਬੋਧਿਕਿਛੁਮਿਤਿਨਹੀਜਾਨਉ॥ਪਾਰਬ੍ਰਹਮਮੋਹਿਕਿਰਪਾਕੀਜੈ॥ਧੂਰਿਸੰਤਨਕੀ
ਨਾਨਕਦੀਜੈ॥ ਗਉੜੀ ਤੂੰਮੇਰਾਸਖਾਤੂੰਹੀਮੇਰਾ ਮੀਤੁ॥ਤੂੰਮੇਰਾ
ਪ੍ਰੀਤਮੁਤੁਮਸੰਗਿਹੀਤੁ॥ਤੂੰਮੇਰੀਪਤਿਤੂਹੈਮੇਰਾਗਹਣਾ॥ਤੁਝਬਿਨੁਨਿਮਖੁਨਜਾਈਰਹ
ਣਾ॥ ਤੂੰਮੇਰੇਲਾਲਨਤੂੰਮੇਰੇਪ੍ਰਾਨ॥ਤੂੰਮੇਰੇਸਾਹਿਬਤੂੰਮੇਰੇਖਾਨ॥ ਰਹਾਉ॥ਜਿਉਤੁਮ
ਰਾਖਹੁਤਿਵਹੀਰਹਨਾ॥ਜੋਤੁਮਕਹਹੁਸੋਈਮੋਹਿਕਰਨਾ॥ਜਹਪੇਖਉਤਹਾਤੁਮਬਸਨਾ॥ਨਿ
ਰਭਉਨਾਮੁਜਪਉਤੇਰਾਰਸਨਾ॥ ਤੂੰਮੇਰੀਨਵਨਿਧਿਤੂੰਭੰਡਾਰੁ॥ਰੰਗਰਸਾਤੂੰਮਨਹਿਅਧਾ
ਰੁ॥ਤੂੰਮੇਰੀਸੋਭਾਤੁਮਸੰਗਿਰਚੀਆ॥ਤੂੰਮੇਰੀਓਟਤੂਹੈਮੇਰਾਤਕੀਆ॥ ਮਨਤ
ਨਅੰਤਰਿਤੁਹੀਧਿਆਇਆ॥ਮਰਮੁਤੁਮਾਰਾ ਗੁਰਤੇਪਾਇਆ॥ਸਤਿਗੁਰਤੇਦ੍ਰਿੜਿਆਇਕੁਏਕੈ॥
ਨਾਨਕਦਾਸਹਰਿਹਰਿਹਰਿਟੇਕੈ॥ ਗਉੜੀ ਬਿਆਪਤਹਰਖਸੋਗ
ਬਿਸਥਾਰ॥ਬਿਆਪਤਸੁਰਗਨਰਕਅਵਤਾਰ॥ਬਿਆਪਤਧਨਨਿਰਧਨਪੇਖਿਸੋਭਾ॥
ਮੂਲੁਬਿਆਧੀਬਿਆਪਸਿਲੋਭਾ॥ ਮਾਇਆਬਿਆਪਤਬਹੁਪਰਕਾਰੀ॥ਸੰਤਜੀਵਹਿ
ਪ੍ਰਭਓਟਤੁਮਾਰੀ॥ ਰਹਾਉ॥ਬਿਆਪਤਅਹੰਬੁਧਿਕਾਮਾਤਾ॥ਬਿਆਪਤਪੁਤ੍ਰਕਲਤ੍ਰਸੰ
ਗਿਰਾਤਾ॥ਬਿਆਪਤਹਸਤਿਘੋੜੇਅਰੁਬਸਤਾ॥ਬਿਆਪਤਰੂਪਜੋਬਨਮਦਮਸਤਾ॥
ਬਿਆਪਤਭੂਮਿਰੰਕਅਰੁਰੰਗਾ॥ਬਿਆਪਤਗੀਤਨਾਦਸੁਣਿਸੰਗਾ॥ਬਿਆਪਤਸੇਜਮਹਲ
ਸੀਗਾਰ॥ਪੰਚਦੂਤਬਿਆਪਤਅੰਧਿਆਰ॥ ਬਿਆਪਤਕਰਮਕਰੈਹਉਫਾਸਾ॥ਬਿਆ
ਪਤਿਗਿਰਸਤਬਿਆਪਤਉਦਾਸਾ॥ਆਚਾਰਬਿਉਹਾਰਬਿਆਪਤਇਹਜਾਤਿ॥ਸਭਕਿਛੁ
ਬਿਆਪਤਬਿਨੁਹਰਿਰੰਗਰਾਤ॥ ਸੰਤਨਕੇਬੰਧਨਕਾਟੇਹਰਿਰਾਇ॥ਤਾਕਉਕਹਾਬਿਆਪੈਮਾ

ਇ॥ਕਹੁਨਾਨਕਜਿਨਿਧੂਰਿਸੰਤਪਾਈ॥ਤਾਕੈਨਿਕਟਿਨਆਵੈਮਾਈ॥ ਗਉੜੀ
ਨੈਨਹੁਨੀਦਪਰਦ੍ਰਿਸਟਿਵਿਕਾਰ॥ਸ੍ਰਵਣਸੋਏਸੁਣਿਨਿੰਦਵੀਚਾਰ॥ਰਸਨਾ
ਸੋਈਲੋਭਿਮੀਠੈਸਾਦਿ॥ਮਨੁਸੋਇਆਮਾਇਆਬਿਸਮਾਦਿ॥ ਇਸੁਗ੍ਰਿਹਮਹਿਕੋਈਜਾ
ਗਤੁਰਹੈ॥ਸਾਬਤੁਵਸਤੁਓਹੁਅਪਨੀਲਹੈ॥ ਰਹਾਉ॥ਸਗਲਸਹੇਲੀਅਪਨੈਰਸਮਾਤੀ॥
ਗ੍ਰਿਹਅਪੁਨੇਕੀਖਬਰਿਨਜਾਤੀ॥ਮੁਸਨਹਾਰਪੰਚਬਟਵਾਰੇ॥ਸੂਨੇਨਗਰਿਪਰੇਠਗਹਾਰੇ॥
ਉਨਤੇਰਾਖੈਬਾਪੁਨਮਾਈ॥ਉਨਤੇਰਾਖੈਮੀਤੁਨਭਾਈ॥ਦਰਬਿਸਿਆਣਪਨਾਓਇਰਹ
ਤੇ॥ਸਾਧਸੰਗਿਓਇਦੁਸਟਵਸਿਹੋਤੇ॥ ਕਰਿਕਿਰਪਾਮੋਹਿਸਾਰਿੰਗਪਾਣਿ॥ਸੰਤਨਕੀ
ਧੂਰਿਸਰਬਨਿਧਾਨ॥ਸਾਬਤੁਪੂੰਜੀਸਤਿਗੁਰਸੰਗਿ॥ਨਾਨਕੁਜਾਗੈਪਾਰਬ੍ਰਹਮਕੈਰੰਗਿ॥
ਸੋਜਾਗੈਜਿਸੁਪ੍ਰਭੁਕਿਰਪਾਲੁ॥ਇਹਪੂੰਜੀਸਾਬਤੁਧਨੁਮਾਲੁ॥ ਰਹਾਉ ਗਉੜੀ
ਜਾਕੈਵਸਿਖਾਨਸੁਲਤਾਨ॥ਜਾਕੈਵਸਿਹੈਸਗਲਜਹਾਨ॥ਜਾਕਾਕੀਆਸਭੁਕਿਛੁ
ਹੋਇ॥ਤਿਸਤੇਬਾਹਰਿਨਾਹੀਕੋਇ॥ ਕਹੁਬੇਨੰਤੀਅਪੁਨੇਸਤਿਗੁਰਪਾਹਿ॥ਕਾਜਤੁਮਾਰੇ
ਦੇਇਨਿਬਾਹਿ॥ ਰਹਾਉ॥ਸਭਤੇਊਚਜਾਕਾਦਰਬਾਰੁ॥ਸਗਲਭਗਤਜਾਕਾਨਾਮੁਅਧਾਰੁ॥
ਸਰਬਬਿਆਪਤਪੂਰਨਧਨੀ॥ਜਾਕੀਸੋਭਾਘਟਿਘਟਿਬਨੀ॥ ਜਿਸੁਸਿਮਰਤਦੁਖ
ਡੇਰਾਢਹੈ॥ਜਿਸੁਸਿਮਰਤਜਮੁਕਿਛੂਨਕਹੈ॥ਜਿਸੁਸਿਮਰਤਹੋਤਸੂਕੇਹਰੇ॥ਜਿਸੁਸਿਮ
ਰਤਡੂਬਤਪਾਹਨਤਰੇ॥ ਸੰਤਸਭਾਕਉਸਦਾਜੈਕਾਰੁ॥ਹਰਿਹਰਿਨਾਮੁਜਨਪ੍ਰਾਨਅਧਾ
ਰੁ॥ਕਹੁਨਾਨਕਮੇਰੀਸੁਣੀਅਰਦਾਸਿ॥ਸੰਤਪ੍ਰਸਾਦਿਮੋਕਉਨਾਮਨਿਵਾਸਿ॥
ਗਉੜੀ ਸਤਿਗੁਰਦਰਸਨਿਅਗਨਿਨਿਵਾਰੀ॥ਸਤਿਗੁਰਭੇਟਤਹਉਮੈਮਾਰੀ॥ਸਤਿ
ਗੁਰਸੰਗਿਨਾਹੀਮਨੁਡੋਲੈ॥ਅੰਮ੍ਰਿਤਬਾਣੀਗੁਰਮੁਖਿਬੋਲੈ॥ ਸਭੁਜਗੁਸਾਚਾਜਾਸਚਮਹਿ
ਰਾਤੇ॥ਸੀਤਲਸਾਤਿਗੁਰਤੇਪ੍ਰਭਜਾਤੇ॥ ਰਹਾਉ॥ਸੰਤਪ੍ਰਸਾਦਿਜਪੈਹਰਿਨਾਉ॥ਸੰਤ
ਪ੍ਰਸਾਦਿਹਰਿਕੀਰਤਨੁਗਾਉ॥ਸੰਤਪ੍ਰਸਾਦਿਸਗਲਦੁਖਮਿਟੇ॥ਸੰਤਪ੍ਰਸਾਦਿਬੰਧਨਤੇ
ਛੁਟੇ॥ ਸੰਤਕ੍ਰਿਪਾਤੇਮਿਟੇਮੋਹਭਰਮ॥ਸਾਧਰੇਣਮਜਨਸਭਿਧਰਮ॥ਸਾਧਕ੍ਰਿਪਾਲ

੨੩੧

ਦ੍ਰਿੜਿਆ ਗੋਵਿੰਦੁ ॥ ਸਾਧ ਮਾਰਗਿ ਇਹ ਰਮੀ ਜਿੰਦੁ ॥ ਕਿਰਪਾ ਨਿਧਿ ਕਿਰਪਾਲ ਧਿਆ
ਵਉ ॥ ਸਾਧਸੰਗਿ ਤਾ ਕੀ ਰੇਣੁ ਪਾਵਉ ॥ ਸੋਈ ਨਿਰਗੁਣੁ ਕਉ ਪ੍ਰਭਿ ਕੀਨੋ ਦਇਆ ॥ ਸਾਧਸੰ
ਗਿ ਨਾਨਕ ਨਾਮੁ ਲਾਇਆ ॥ ਗਉੜੀ ॥ ਸਾਧਸੰਗਿ ਜਪਿਓ ਭਗਵੰਤੁ ॥ ਕੇਵ
ਲ ਨਾਮੁ ਦੀਓ ਗੁਰਿ ਮੰਤੁ ॥ ਤਜਿ ਅਭਿਮਾਨ ਭਏ ਨਿਰਵੈਰ ॥ ਆਠ ਪਹਰ ਪੂਜਹੁ ਗੁਰ ਪੈਰ ॥
॥ ਅਬ ਮਤਿ ਬਿਨਸੀ ਦੁਸਟ ਬਿਗਾਨੀ ॥ ਜਬ ਤੇ ਸੁਣਿਆ ਹਰਿ ਜਸੁ ਕਾਨੀ ॥ ਰਹਾਉ ॥ ਸਹ
ਜ ਸੂਖ ਆਨੰਦ ਨਿਧਾਨ ॥ ਰਾਖਨਹਾਰ ਰਖਿ ਲੇਇ ਨਿਦਾਨ ॥ ਦੂਖ ਦਰਦ ਬਿਨਸੇ ਭੈ ਭਰਮ ॥ ਆ
ਵਣ ਜਾਣ ਰਖੇ ਕਰਿ ਕਰਮ ॥ ਪੇਖੈ ਬੋਲੈ ਸੁਣੈ ਸਭੁ ਆਪਿ ॥ ਸਦਾ ਸੰਗਿ ਤਾ ਕਉ ਮਨ ਜਾ
ਪਿ ॥ ਸੰਤ ਪ੍ਰਸਾਦਿ ਭਇਓ ਪਰਗਾਸੁ ॥ ਪੂਰਿ ਰਹੇ ਏਕੈ ਗੁਣਤਾਸੁ ॥ ਕਹਤ ਪਵਿਤ੍ਰ ਸੁਣ
ਤ ਪੁਨੀਤ ॥ ਗੁਣ ਗੋਵਿੰਦ ਗਾਵਹਿ ਨਿਤ ਨੀਤ ॥ ਕਹੁ ਨਾਨਕ ਜਾ ਕਉ ਹੋਹੁ ਕ੍ਰਿਪਾਲ ॥ ਤਿਸੁ ਜ
ਨ ਕੀ ਸਭ ਪੂਰਨ ਘਾਲ ॥ ਗਉੜੀ ॥ ਬੰਧਨ ਤੋੜਿ ਬੋਲਾਵੈ ਰਾਮੁ ॥ ਮਨ ਮਹਿ
ਲਾਗੈ ਸਾਚੁ ਧਿਆਨੁ ॥ ਮਿਟਹਿ ਕਲੇਸ ਸੁਖੀ ਹੋਇ ਰਹੀਐ ॥ ਐਸਾ ਦਾਤਾ ਸਤਿਗੁਰੁ ਕਹੀਐ ॥ ਸੋ ਸੁਖ
ਦਾਤਾ ਜਿ ਨਾਮੁ ਜਪਾਵੈ ॥ ਕਰਿ ਕਿਰਪਾ ਤਿਸੁ ਸੰਗਿ ਮਿਲਾਵੈ ॥ ੧ ॥ ਰਹਾਉ ॥ ਜਿਸੁ ਹੋਇ ਦਇਆਲ
ਤਿਸੁ ਆਪਿ ਮਿਲਾਵੈ ॥ ਸਰਬ ਨਿਧਾਨ ਗੁਰੂ ਤੇ ਪਾਵੈ ॥ ਆਪੁ ਤਿਆਗਿ ਮਿਟੈ ਆਵਣ ਜਾਣਾ ॥ ਸਾ
ਧ ਕੈ ਸੰਗਿ ਪਾਰਬ੍ਰਹਮੁ ਪਛਾਣਾ ॥ ਜਨ ਊਪਰਿ ਪ੍ਰਭ ਭਏ ਦਇਆਲ ॥ ਜਨ ਕੀ ਟੇਕ ਏਕ ਗੋ
ਪਾਲ ॥ ਏਕਾ ਲਿਵ ਏਕੋ ਮਨਿ ਭਾਉ ॥ ਸਰਬ ਨਿਧਾਨ ਜਨ ਕੈ ਹਰਿ ਨਾਉ ॥ ੩ ॥ ਪਾਰਬ੍ਰਹਮ ਸਿਉ
ਲਾਗੀ ਪ੍ਰੀਤਿ ॥ ਨਿਰਮਲ ਕਰਣੀ ਸਾਚੀ ਰੀਤਿ ॥ ਗੁਰਿ ਪੂਰੈ ਮੇਟਿਆ ਅੰਧਿਆਰਾ ॥ ਨਾਨਕ ਕਾ ਪ੍ਰਭੁ
ਅਪਰ ਅਪਾਰਾ ॥ ਗਉੜੀ ॥ ਜਿਸੁ ਮਨਿ ਵਸੈ ਤਰੈ ਜਨੁ ਸੋਇ ॥ ਜਾ ਕੈ ਕਰ
ਮਿ ਪਰਾਪਤਿ ਹੋਇ ॥ ਦੂਖੁ ਰੋਗੁ ਕਛੁ ਭਉ ਨ ਬਿਆਪੈ ॥ ਅੰਮ੍ਰਿਤ ਨਾਮੁ ਰਿਦੈ ਹਰਿ ਜਾਪੈ ॥ ੧ ॥ ਪਾਰਬ੍ਰ
ਹਮੁ ਪਰਮੇਸੁਰੁ ਧਿਆਈਐ ॥ ਗੁਰ ਪੂਰੇ ਤੇ ਇਹ ਮਤਿ ਪਾਈਐ ॥ ਰਹਾਉ ॥ ਕਰਣ ਕਰਾਵਨਹਾਰ ਦ
ਇਆਲ ॥ ਜੀਅ ਜੰਤ ਸਗਲੇ ਪ੍ਰਤਿਪਾਲ ॥ ਅਗਮ ਅਗੋਚਰ ਸਦਾ ਬੇਅੰਤਾ ॥ ਸਿਮਰਿ ਮਨਾ ਪੂਰੇ ਗੁ
ਰ ਮੰਤਾ ॥ ਜਾ ਕੀ ਸੇਵਾ ਸਰਬ ਨਿਧਾਨੁ ॥ ਪ੍ਰਭ ਕੀ ਪੂਜਾ ਪਾਈਐ ਮਾਨੁ ॥ ਜਾ ਕੀ ਟਹਲ

ਹਰਿਦੇਇਪਰਵੇਸ॥ ਜਾਕੈਮਾਥੈਏਹੁਨਿਧਾਨੁ॥ਸੋਈਪੁਰਖੁਜਪੈਭਗਵਾਨੁ॥ਆਠਪਹਰ
ਹਰਿਹਰਿਗੁਣਗਾਉ॥ਕਹੁਨਾਨਕਹਉਤਿਸੁਬਲਿਜਾਉ॥ ਗਉੜੀਗੁਆਰੇਰੀ
ਜੋਪਰਾਇਓਸੋਈਅਪਨਾ॥ਜੋਤਜਿਛੋਡਨਤਿਸੁਸਿਉਮਨੁਰਚਨਾ॥ ਕਹਹੁਗੁਸਾਈਮਿਲੀ
ਐਕੇਹ॥ਜੋਬਿਬਰਜਤਤਿਸਸਿਉਨੇਹ॥ ਰਹਾਉ॥ ਝੂਠੁਬਾਤਸਾਸਚੁਕਰਿਜਾਤੀ॥ਸਤਿਹੋ
ਵਨੁਮਨਿਲਗੈਨਰਾਤੀ॥ ਬਾਵੈਮਾਰਗੁਟੇਢਾਚਲਨਾ॥ਸੀਧਾਛੋਡਿਅਪੂਠਾਬੁਨਨਾ॥
ਦੁਹਾਸਿਰਿਆਕਾਖਸਮੁਪ੍ਰਭੁਸੋਈ॥ਜਿਸੁਮੇਲੇਨਾਨਕਸੋਮੁਕਤਾਹੋਈ॥ ਗਉੜੀ
ਕਲਿਜੁਗਮਹਿਮਿਲਿਆਏਸੰਜੋਗ॥ਜਿਚਰੁਆਗਿਆਤਿਚਰੁਭੋਗਹਿਭੋਗ॥ ਜਲੈ
ਨਪਾਈਐਰਾਮਸਨੇਹੀ॥ਕਿਰਤਿਸੰਜੋਗਿਸਤੀਉਠਿਹੋਈ॥ ਰਹਾਉ॥ ਦੇਖਾਦੇਖੀਮਨ
ਹਠਿਜਲਿਜਾਈਐ॥ਪ੍ਰਿਅਸੰਗੁਨਪਾਵੈਬਹੁਜੋਨਿਭਵਾਈਐ॥ ਸੀਲਸੰਜਮਿਪ੍ਰਿਅ
ਆਗਿਆਮਾਨੈ॥ਤਿਸੁਨਾਰੀਕਉਦੁਖੁਨਜਮਾਨੈ॥ ਕਹੁਨਾਨਕਜਿਨਿਪ੍ਰਿਉਪਰਮੇਸਰੁਕ
ਰਿਜਾਨਿਆ॥ਧੰਨੁਸਤੀਦਰਗਹਪਰਵਾਨਿਆ॥ ਗਉੜੀ ਹਮਧਨਵੰਤ
ਭਾਗਠਸਚਨਾਇ॥ਹਰਿਗੁਣਗਾਵਹਸਹਜਿਸੁਭਾਇ॥ ਰਹਾਉ॥ ਪੀਊਦਾਦੇਕਾਖੋਲਿ
ਡਿਠਾਖਜਾਨਾ॥ਤਾਮੇਰੈਮਨਿਭਇਆਨਿਧਾਨਾ॥ ਰਤਨਲਾਲਜਾਕਾਕਛੂਨਮੋਲੁ॥ਭਰੇ
ਭੰਡਾਰਅਖੂਟਅਤੋਲ॥ ਖਾਵਹਿਖਰਚਹਿਰਲਿਮਿਲਿਭਾਈ॥ਤੋਟਿਨਆਵੈਵਧਦੋ
ਜਾਈ॥ ਕਹੁਨਾਨਕਜਿਸੁਮਸਤਕਿਲੇਖੁਲਿਖਾਇ॥ਸੁਏਤੁਖਜਾਨੈਲਇਆਰਲਾਇ॥
ਗਉੜੀ ਡਰਿਡਰਿਮਰਤੇਜਬਜਾਨੀਐਦੂਰਿ॥ਡਰੁਚੂਕਾਦੇਖਿਆਭਰ
ਪੂਰਿ॥ ਸਤਿਗੁਰਅਪੁਨੇਕਉਬਲਿਹਾਰੈ॥ਛੋਡਿਨਜਾਈਸਰਪਰਤਾਰੈ॥ ਰਹਾਉ॥ ਦੂਖੁਰੋ
ਗੁਸੋਗੁਬਿਸਰੈਜਬਨਾਮੁ॥ਸਦਾਅਨੰਦੁਜਾਹਰਿਗੁਣਗਾਮੁ॥ ਬੁਰਾਭਲਾਕੋਈਨਕਹੀਜੈ॥ਛੋ
ਡਿਮਾਨੁਹਰਿਚਰਨਗਹੀਜੈ॥ ਕਹੁਨਾਨਕਗੁਰਮੰਤ੍ਰੁਚਿਤਾਰਿ॥ਸੁਖੁਪਾਵਹਿਸਾਚੈਦਰਬਾਰਿ॥
ਗਉੜੀ ਜਾਕਾਮੀਤੁਸਾਜਨੁਹੈਸਮੀਆ॥ਤਿਸੁਜਨਕਉਕਹੁਕਾਕੀਕ
ਮੀਆ॥ ਜਾਕੀਪ੍ਰੀਤਿਗੋਬਿੰਦਸਿਉਲਾਗੀ॥ਦੂਖੁਦਰਦੁਭ੍ਰਮੁਤਾਕਾਭਾਗੀ॥ ਰਹਾਉ॥

ਜਾਕਉਰਸੁਹਰਿਰਸੁਹੈਆਇਓ॥ਸੋਅਨਰਸਨਾਹੀਲਪਟਾਇਓ॥ ਜਾਕਾਕਹਿਆਦਰਗ
ਹਚਲੈ॥ਸੋਕਿਸਕਉਨਦਰਿਲੈਆਵੈਤਲੈ॥ ਜਾਕਾਸਭੁਕਿਛੁਤਾਕਾਹੋਇ॥ਨਾਨਕਤਾਕ
ਉਸਦਾਸੁਖੁਹੋਇ॥ ਗਉੜੀ ਜਾਕੈਦੁਖੁਸੁਖੁਸਮਕਰਿਜਾਪੈ॥
ਤਾਕਉਕਾੜਾਕਹਾਬਿਆਪੈ॥ ਸਹਜਅਨੰਦਹਰਿਸਾਧੂਮਾਹਿ॥ਆਗਿਆਕਾਰੀਹਰਿਹ
ਰਿਰਾਇ॥ ਰਹਾਉ॥ਜਾਕੈਅਚਿੰਤੁਵਸੈਮਨਿਆਇ॥ਤਾਕਉਚਿੰਤਾਕਤਹੂੰਨਾਹਿ॥ ਜਾ
ਕੈਬਿਨਸਿਓਮਨਤੇਭਰਮਾ॥ਤਾਕੈਕਛੂਨਾਹੀਡਰੁਜਮਾ॥ ਜਾਕੈਹਿਰਦੈਦੀਓਗੁਰਿਨਾ
ਮਾ॥ਕਹੁਨਾਨਕਤਾਕੈਸਗਲਨਿਧਾਨਾ॥ ਗਉੜੀ ਅਗਮਰੂਪਕਾ
ਮਨਮਹਿਥਾਨਾ॥ਗੁਰਪ੍ਰਸਾਦਿਕਿਨੈਵਿਰਲੈਜਾਨਾ॥ ਸਹਜਕਥਾਕੇਅੰਮ੍ਰਿਤਕੁੰਟਾ॥ਜਿ
ਸਹਿਪਰਾਪਤਿਤਿਸੁਲੈਭੁੰਚਾ॥ ਰਹਾਉ॥ ਅਨਹਤਬਾਣੀਥਾਨੁਨਿਰਾਲਾ॥ਤਾਕੀਧੁਨਿਮੋ
ਹੇਗੋਪਾਲਾ॥ ਤਹਸਹਜਅਖਾਰੇਅਨੇਕਅਨੰਤਾ॥ਪਾਰਬ੍ਰਹਮਕੇਸੰਗੀਸੰਤਾ॥ ਹਰਖ
ਅਨੰਤਸੋਗਨਹੀਬੀਆ॥ਸੋਘਰੁਗੁਰਿਨਾਨਕਕਉਦੀਆ॥ ਗਉੜੀ
ਕਵਨਰੂਪੁਤੇਰਾਆਰਾਧਉ॥ਕਵਨਜੋਗਕਾਇਆਲੇਸਾਧਉ॥ ਕਵਨਗੁਨੁਜੋਤੁਝੁਲੈਗਾ
ਵਉ॥ਕਵਨਬੋਲਪਾਰਬ੍ਰਹਮਰੀਝਾਵਉ॥ ਰਹਾਉ॥ਕਵਨਸੁਪੂਜਾਤੇਰੀਕਰਉ॥ਕਵ
ਨਸੁਬਿਧਿਜਿਤੁਭਵਜਲਤਰਉ॥ ਕਵਨਤਪੁਜਿਤੁਤਪੀਆਹੋਇ॥ਕਵਨੁਸੁਨਾਮੁਹ
ਉਮੈਮਲੁਖੋਇ॥ ਗੁਣਪੂਜਾਗਿਆਨਧਿਆਨ॥ਨਾਨਕਸਗਲਘਾਲ॥ਜਿਸੁਕਰਿਕਿਰ
ਪਾਸਤਿਗੁਰੁਮਿਲੈਦਇਆਲ॥ ਤਿਸਹੀਗੁਨੁਤਿਨਹੀਪ੍ਰਭੁਜਾਤਾ॥ਜਿਸਕੀਮਾਨਿਲੇਇ
ਸੁਖਦਾਤਾ॥ ਰਹਾਉਦੂਜਾ॥ ਗਉੜੀ ਆਪਨਤਨੁਨਹੀਜਾਕੋਗਰਬਾ॥
ਰਾਜਮਿਲਖਨਹੀਆਪਨਦਰਬਾ॥ ਆਪਨਨਹੀਕਾਕਉਲਪਟਾਇਓ॥ਆਪਨਨਾਮੁਸ
ਤਿਗੁਰਤੇਪਾਇਓ॥ ਰਹਾਉ॥ ਸੁਤਬਨਿਤਾਆਪਨਨਹੀਭਾਈ॥ਇਸਟਮੀਤਆਪਬਾਪੁ
ਨਮਾਈ॥ ਸੁਇਨਾਰੂਪਾਫੁਨਿਨਹੀਦਾਮ॥ਹੈਵਰਗੈਵਰਆਪਨਨਹੀਕਾਮ॥ ਕਹੁਨਾ
ਨਕਜੋਗੁਰਿਬਖਸਿਮਿਲਾਇਆ॥ਤਿਸਕਾਸਭੁਕਿਛੁਜਿਸਕਾਹਰਿਰਾਇਆ॥ ਗਉੜੀ

ਗੁਰਕੇਚਰਨਊਪਰਿਮੇਰੇਮਾਥੇ।ਤਾਤੇਦੁਖਮੇਰੇ[redacted]ਲਾਥੇ। ਸਤਿਗੁਰਅਪੁਨੇਕਉਕੁ
ਰਬਾਨੀ।ਆਤਮਚੀਨਿਪਰਮਰੰਗਮਾਨੀ। ਰਹਾਉ।ਚਰਣਰੇਣੁਗੁਰਕੀਮੁਖਿਲਾਗੀ।ਅਹੰ
ਬੁਧਿਤਿਨਿਸਗਲਤਿਆਗੀ। ਗੁਰਕਾਸਬਦੁਲਗੋਮਨਿਮੀਠਾ।ਪਾਰਬ੍ਰਹਮੁਤਾਤੇਮੋਹਿਡੀ
ਠਾ। ਗੁਰੁਸੁਖਦਾਤਾਗੁਰੁਕਰਤਾਰੁ।ਜੀਅਪ੍ਰਾਣਨਾਨਕਗੁਰੁਆਧਾਰੁ। ਗਉੜੀ।
ਰੇਮਨਮੇਰੇਤੂੰਤਾਕਉਆਹਿ।ਜਾਕੈਊਣਾਕਛਹੂਨਾਹਿ। ਹਰਿਸਾਪ੍ਰੀਤਮੁਕਰਿਮਨਮੀ
ਤ।ਪ੍ਰਾਨਅਧਾਰੁਰਾਖਹੁਸਦਚੀਤ। ਰਹਾਉ।ਰੇਮਨਮੇਰੇਤੂੰਤਾਕਉਸੇਵਿ।ਆਦਿਪੁਰਖ
ਅਪਰੰਪਰਦੇਵ। ਤਿਸੁਊਪਰਿਮਨਕਰਿਤੂੰਆਸਾ।ਆਦਿਜੁਗਾਦਿਜਾਕਾਭਰਵਾਸਾ।
ਜਾਕੀਪ੍ਰੀਤਿਸਦਾਸੁਖੁਹੋਇ।ਨਾਨਕੁਗਾਵੈਗੁਰਮਿਲਿਸੋਇ। ਗਉੜੀ। ਮੀ
ਤੁਕਰੈਸੋਈਹਮਮਾਨਾ।ਮੀਤਕੇਕਰਤਬਕੁਸਲਸਮਾਨਾ। ਏਕਾਟੇਕਮੇਰੈਮਨਿਚੀਤ।
ਜਿਸੁਕਿਛੁਕਰਣਾਸੁਹਮਰਾਮੀਤ। ਰਹਾਉ।ਮੀਤੁਹਮਾਰਾਵੇਪਰਵਾਹਾ।ਗੁਰਕਿਰਪਾਤੇ
ਮੋਹਿਅਸਨੇਹਾ। ਮੀਤੁਹਮਾਰਾਅੰਤਰਜਾਮੀ।ਸਮਰਥਪੁਰਖੁਪਾਰਬ੍ਰਹਮੁਸੁਆਮੀ।
ਹਮਦਾਸੇਤੁਮਠਾਕੁਰਮੇਰੇ।ਮਾਨੁਮਹਤੁਨਾਨਕਪ੍ਰਭੁਤੇਰੇ। ਗਉੜੀ। ਜਾ
ਕਉਤੁਮਭਏਸਮਰਥਅੰਗਾ।ਤਾਕਉਕਛੁਨਾਹੀਕਾਲੰਗਾ। ਮਾਧਉਜਾਕਉਹੈਆਸਤੁ
ਮਾਰੀ।ਤਾਕਉਕਛੁਨਾਹੀਸੰਸਾਰੀ। ਰਹਾਉ।ਜਾਕੈਹਿਰਦੈਠਾਕੁਰੁਹੋਇ।ਤਾਕਉਸਹਸਾ
ਨਾਹੀਕੋਇ। ਜਾਕਉਤੁਮਦੀਨੀਪ੍ਰਭਧੀਰ।ਤਾਕੈਨਿਕਟਿਨਆਵੈਪੀਰ। ਕਹੁਨਾਨ
ਕਮੈਸੋਗੁਰੁਪਾਇਆ।ਪਾਰਬ੍ਰਹਮਪੂਰਨਦੇਖਾਇਆ। ਗਉੜੀ। ਦੁ
ਲਭਦੇਹਪਾਈਵਡਭਾਗੀ।ਨਾਮੁਨਜਪਹਿਤੇਆਤਮਘਾਤੀ। ਮਰਿਨਜਾਹੀਜਿਨਾਬਿ
ਸਰਤਰਾਮ।ਨਾਮਬਿਹੂਨਜੀਵਨਕਉਨਕਾਮ। ਰਹਾਉ।ਖਾਤਪੀਤਖੇਲਤਹਸਤਬਿ
ਸਥਾਰ।ਕਵਨਅਰਥਮਿਰਤਕਸੀਗਾਰ। ਜੋਨਸੁਨਹਿਜਸੁਪਰਮਾਨੰਦਾ।ਪਸੁਪੰਖੀ
ਤ੍ਰਿਗਦਜੋਨਿਤੇਮੰਦਾ। ਕਹੁਨਾਨਕਗੁਰਿਮੰਤ੍ਰੁਦ੍ਰਿੜਾਇਆ।ਕੇਵਲਨਾਮੁਰਿਦਮਾਹਿ
ਸਮਾਇਆ। ਗਉੜੀ [redacted]ਕੋਬਾਪ।ਨਾਮਧਾਰੀਕਝੂਠੇਸ

ਤਿ ਸਾਕ ॥ ਕਾਹੇ ਕਉ ਮੂਰਖ ਭਖਲਾਇਆ ॥ ਮਿਲਿ ਸੰਜੋਗਿ ਹੁਕਮਿ ਤੂੰ ਆਇਆ ॥ ਰਹਾਉ ॥
ਏਕਾ ਮਾਟੀ ਏਕਾ ਜੋਤਿ ॥ ਏਕੋ ਪਵਨੁ ਕਹਾ ਕਉਨੁ ਰੋਤਿ ॥ ਮੇਰਾ ਮੇਰਾ ਕਰਿ ਬਿਲਲਾਹੀ ॥ ਮਰ
ਣਹਾਰੁ ਇਹੁ ਜੀਅਰਾ ਨਾਹੀ ॥ ਕਹੁ ਨਾਨਕ ਗੁਰਿ ਖੋਲੇ ਕਪਾਟ ॥ ਮੁਕਤੁ ਭਏ ਬਿਨਸੇ ਭ੍ਰਮ ਥਾ
ਟ ॥ ਗਉੜੀ ॥ ਵਡੇ ਵਡੇ ਜੋ ਦੀਸਹਿ ਲੋਗ ॥ ਤਿਨ ਕਉ ਬਿਆਪੈ
ਚਿੰਤਾ ਰੋਗ ॥ ਕਉਨ ਵਡਾ ਮਾਇਆ ਵਡਿਆਈ ॥ ਸੋ ਵਡਾ ਜਿਨਿ ਰਾਮ ਲਿਵ ਲਾਈ ॥ ਰਹਾਉ ॥
ਭੂਮੀਆ ਭੂਮਿ ਊਪਰਿ ਨਿਤ ਲੁਝੈ ॥ ਛੋਡਿ ਚਲੈ ਤ੍ਰਿਸਨਾ ਨਹੀ ਬੁਝੈ ॥ ਕਹੁ ਨਾਨਕ ਇਹੁ ਤਤੁ
ਬੀਚਾਰਾ ॥ ਬਿਨੁ ਹਰਿ ਭਜਨ ਨਾਹੀ ਛੁਟਕਾਰਾ ॥ ਗਉੜੀ ॥ ਪੂਰਾ ਮਾਰਗੁ
ਪੂਰਾ ਇਸਨਾਨੁ ॥ ਸਭੁ ਕਿਛੁ ਪੂਰਾ ਹਿਰਦੈ ਨਾਮੁ ॥ ਪੂਰੀ ਰਹੀ ਜਾ ਪੂਰੈ ਰਾਖੀ ॥ ਪਾਰਬ੍ਰਹਮ ਕੀ ਸ
ਰਣਿ ਜਨ ਤਾਕੀ ॥ ਰਹਾਉ ॥ ਪੂਰਾ ਸੁਖੁ ਪੂਰਾ ਸੰਤੋਖੁ ॥ ਪੂਰਾ ਤਪੁ ਪੂਰਨ ਰਾਜੁ ਜੋਗੁ ॥ ਹਰਿ ਕੈ
ਮਾਰਗਿ ਪਤਿਤ ਪੁਨੀਤ ॥ ਪੂਰੀ ਸੋਭਾ ਪੂਰਾ ਲੋਕੀਕ ॥ ਕਰਣਹਾਰੁ ਸਦ ਵਸੈ ਹਦੂਰਾ ॥ ਕਹੁ
ਨਾਨਕ ਮੇਰਾ ਸਤਿਗੁਰੁ ਪੂਰਾ ॥ ਗਉੜੀ ॥ ਸੰਤ ਕੀ ਧੂਰਿ ਮਿਟੇ ਅਘ ਕੋਟ ॥ ਸੰ
ਤ ਪ੍ਰਸਾਦਿ ਜਨਮ ਮਰਣ ਤੇ ਛੋਟ ॥ ਸੰਤ ਕਾ ਦਰਸੁ ਪੂਰਨ ਇਸਨਾਨੁ ॥ ਸੰਤ ਕ੍ਰਿਪਾ ਤੇ ਜਪੀਐ
ਨਾਮੁ ॥ ਰਹਾਉ ॥ ਸੰਤ ਕੈ ਸੰਗਿ ਮਿਟਿਆ ਅਹੰਕਾਰੁ ॥ ਦ੍ਰਿਸਟਿ ਆਵੈ ਸਭੁ ਏਕੰਕਾਰੁ ॥ ਸੰਤ
ਸੁਪ੍ਰਸੰਨ ਆਏ ਵਸਿ ਪੰਚਾ ॥ ਅੰਮ੍ਰਿਤੁ ਨਾਮੁ ਰਿਦੈ ਲੈ ਸੰਚਾ ॥ ਕਹੁ ਨਾਨਕ ਜਾ ਕਾ ਪੂਰਾ ਕਰ
ਮਾ ॥ ਤਿਸੁ ਭੇਟੇ ਸਾਧੂ ਕੇ ਚਰਨਾ ॥ ਗਉੜੀ ॥ ਹਰਿ ਗੁਣ ਜਪਤ ਕਮਲੁ
ਪਰਗਾਸੈ ॥ ਹਰਿ ਸਿਮਰਤ ਤ੍ਰਾਸ ਸਭ ਨਾਸੈ ॥ ਸਾ ਮਤਿ ਪੂਰੀ ਜਿਤੁ ਹਰਿ ਗੁਣ ਗਾਵੈ ॥ ਵਡੈ ਭਾ
ਗਿ ਸਾਧੂ ਸੰਗੁ ਪਾਵੈ ॥ ਰਹਾਉ ॥ ਸਾਧਸੰਗਿ ਪਾਈਐ ਨਿਧਿ ਨਾਮਾ ॥ ਸਾਧਸੰਗਿ ਪੂਰਨ ਸਭਿ
ਕਾਮਾ ॥ ਹਰਿ ਕੀ ਭਗਤਿ ਜਨਮੁ ਪਰਵਾਣੁ ॥ ਗੁਰ ਕਿਰਪਾ ਤੇ ਨਾਮੁ ਵਖਾਣੁ ॥ ਕਹੁ ਨਾਨ
ਕ ਸੋ ਜਨੁ ਪਰਵਾਨੁ ॥ ਜਾ ਕੈ ਰਿਦੈ ਵਸੈ ਭਗਵਾਨੁ ॥ ਗਉੜੀ ਮਹਲਾ ॥ ਏਕਸੁ
ਸਿਉ ਜਾ ਕਾ ਮਨੁ ਰਾਤਾ ॥ ਵਿਸਰੀ ਤਿਸੈ ਪਰਾਈ ਤਾਤਾ ॥ ਬਿਨੁ ਗੋਬਿੰਦ ਨ ਦੀਸੈ ਕੋ ਈ ॥ ਕਰ
ਨ ਕਾਰਾਵਨ ਕਰਤਾ ਸੋਈ ॥ ਰਹਾਉ ॥ ਮਨਹਿ ਕਮਾਵੈ ਮੁਖਿ ਹਰਿ ਹਰਿ ਬੋਲੈ ॥ ਸੋ ਜਨੁ ਇਤ ਉਤ

ਕਤਤਿਨਨੇੜੈਲੋ॥ ਜਾਕੈਹਰਿਧਨੁਸੋਸਚਸਾਹੁ॥ਗੁਰਿਪੂਰੈਕਰਿਦੀਨੋਵਿਸਾਹੁ॥ ਜੀਵਨ
ਪੁਰਖੁਮਿਲਿਆਹਰਿਰਾਇਆ॥ਕਹੁਨਾਨਕਪਰਮਪਦੁਪਾਇਆ॥ ਗਉੜੀ
ਨਾਮੁਭਗਤਕੈਪ੍ਰਾਨਅਧਾਰੁ॥ਨਾਮੋਧਨੁਨਾਮੋਬਿਉਹਾਰੁ॥ ਨਾਮਵਡਾਈਜਨੁਸੋਭਾਪਾਏ॥ਕ
ਰਿਕਿਰਪਾਜਿਸੁਆਪਿਦਿਵਾਏ॥ ਰਹਾਉ॥ਨਾਮੁਭਗਤਕੈਸੁਖਅਸਥਾਨੁ॥ਨਾਮਰਤੁਸੋਭ
ਗਤੁਪਰਵਾਨੁ॥ ਹਰਿਕਾਨਾਮੁਜਨਕਉਧਾਰੈ॥ਸਾਸਿਸਾਸਿਜਨੁਨਾਮੁਸਮਾਰੈ॥ ਕਹੁਨਾਨ
ਕਜਿਸੁਪੂਰਾਭਾਗੁ॥ਨਾਮਸੰਗਿਤਾਕਾਮਨੁਲਾਗੁ॥ ਗਉੜੀ॥ ਸੰਤਪ੍ਰਸਾ
ਦਿਹਰਿਨਾਮੁਧਿਆਇਆ॥ਤਬਤੇਧਾਵਤੁਮਨੁਤ੍ਰਿਪਤਾਇਆ॥ ਸੁਖਬਿਸਰਾਮੁਪਾਇ
ਆਗੁਣਗਾਇ॥ਸ੍ਰਮੁਮਿਟਿਆਮੇਰੀਹਤੀਬਲਾਇ॥ ਰਹਾਉ॥ਚਰਨਕਮਲਅਰਾਧਿਭ
ਗਵੰਤ॥ਹਰਿਸਿਮਰਨਮਿਟੀਮੇਰੀਚਿੰਤ॥ ਸਭਤਜਿਅਨਾਥੁਏਕਸਰਣਿਆਇਓ॥
ਊਚਅਸਥਾਨੁਤਬਸਹਜੇਪਾਇਓ॥ ਦੂਖੁਦਰਦੁਭਰਮੁਭਉਨਸਿਆ॥ਕਰਣਹਾਰੁਨਾ
ਨਕਮਨਿਬਸਿਆ॥ ਗਉੜੀਮਹਲਾ ਕਰਕਰਿਟਹਲਰਸਨਾਗੁਣਗਾ
ਵਉ॥ਚਰਨਠਾਕੁਰਕੈਮਾਰਗਿਧਾਵਉ॥ ਭਲੋਸਮੋਸਿਮਰਨਕੀਬਰੀਆ॥ਸਿਮ
ਨਾਮੁਭੈਪਾਰਿਉਤਰੀਆ॥ ਰਹਾਉ॥ਨੇਤ੍ਰਸੰਤਨਕਾਦਰਸਨੁਪੇਖੁ॥ਪ੍ਰਭਅਬਿਨਾਸੀ
ਮਹਿਲੇਖੁ॥ ਸੁਣਿਕੀਰਤਨੁਸਾਧਪਹਿਜਾਇ॥ਜਨਮਮਰਣਕੀਤ੍ਰਾਸਮਿਟਾਇ॥
ਚਰਣਕਮਲਠਾਕੁਰਉਰਿਧਾਰਿ॥ਦੁਲਭਦੇਹਨਾਨਕਨਿਸਤਾਰਿ॥ ਗਉੜੀ॥
ਜਾਕਉਅਪਨੀਕਿਰਪਾਧਾਰੈ॥ਸੋਜਨੁਰਸਨਾਨਾਮੁਉਚਾਰੈ॥ ਹਰਿਬਿਸਰਤਸਹਸਾ
ਦੁਖਬਿਆਪੈ॥ਸਿਮਰਤਨਾਮੁਭਰਮੁਭਉਭਾਗੈ॥ ਰਹਾਉ॥ਹਰਿਕੀਰਤਨੁਸੁਣੈਹਰਿਕੀਰ
ਤਨੁਗਾਵੈ॥ਤਿਸੁਜਨਦੂਖੁਨਿਕਟਿਨਹੀਆਵੈ॥ ਹਰਿਕੀਟਹਲਕਰਤਜਨੁਸੋਹੈ॥ਤਾਕ
ਉਮਾਇਆਅਗਨਿਨਪੋਹੈ॥ ਮਨਿਤਨਿਮੁਖਿਹਰਿਨਾਮੁਦਇਆਲ॥ਨਾਨਕਤਜੀਅਲੇ
ਅਵਰਿਜੰਜਾਲ॥ ਗਉੜੀ॥ ਛਾਡਿਸਿਆਨਪਬਹੁਚਤੁਰਾਈ॥ਗੁਰ
ਪੂਰੇਕੀਟੇਕਟਿਕਾਈ॥ ਦੁਖਬਿਨਸੇਸੁਖਹਰਿਗੁਣਗਾਇ॥ਗੁਰੁਪੂਰਾਭੇਟਿਆਲਿਵਲਾ

ਈ॥ ਰਹਾਉ॥ ਹਰਿਕਾਨਾਮੁਜਪੀਐਗੁਰਿਮੰਤ੍ਰਿ॥ ਮਿਟੇਬਿਸੂਰਣਉਤਰੈਚਿੰਤ॥ ਅਨ
ਦੁਭਇਆਗੁਰਮਿਲਤਕ੍ਰਿਪਾਲਾ॥ ਕਰਿਕਿਰਪਾਕਾਟੇਜਮਜਾਲਾ॥ ਕਹੁਨਾਨਕਗੁਰੁਪੂਰਾਪਾ
ਇਆ॥ ਤਾਤੇਬਹੁਰਿਨਬਿਆਪੈਮਾਇਆ॥ ਗਉੜੀ ਰਾਖਿਲੀ
ਆਗੁਰਿਪੂਰੈਆਪਿ॥ ਮਨਮੁਖਕਉਲਾਗੋਸੰਤਾਪੁ॥ ਗੁਰੂਗੁਰੂਜਪਿਮੀਤਹਮਾਰੇ॥ ਮੁਖਊ
ਜਲਹੋਵਹਿਦਰਬਾਰੇ॥ ਰਹਾਉ॥ ਗੁਰਕੇਚਰਣਹਿਰਦੈਵਸਾਇ॥ ਦੁਖਦੁਸਮਨਤੇਰੀਹਤੈਬ
ਲਾਇ॥ ਗੁਰਕਾਸਬਦੁਤੇਰੈਸੰਗਿਸਹਾਈ॥ ਦਇਆਲਭਏਸਗਲੇਜੀਅਭਾਈ॥
ਗੁਰਿਪੂਰੈਜਬਕਿਰਪਾਕਰੀ॥ ਭਨਤਿਨਾਨਕਮੇਰੀਪੂਰੀਪਰੀ॥ ਗਉੜੀਮਹਲਾ੫
ਅਨਿਕਰਸਾਖਾਏਜੈਸੇਢੋਰ॥ ਮੋਹਕੀਜੇਵਰੀਬਾਧਿਓਚੋਰ॥ ਮਿਰਤਕਦੇਹਸਾਧਸੰਗ
ਬਿਹੂਨਾ॥ ਆਵਤਜਾਤਜੋਨੀਦੁਖਖੀਨਾ॥ ਰਹਾਉ॥ ਅਨਿਕਬਸਤ੍ਰਸੁੰਦਰਪਹਿਰਾਇਆ॥
ਜਿਉਡਰਨਾਖੇਤਮਾਹਿਡਰਾਇਆ॥ ਸਗਲਸਰੀਰਆਵਤਸਭਕਾਮ॥ ਨਿਹਫਲਮਾ
ਨੁਖੁਜਪੈਨਹੀਨਾਮ॥ ਕਹੁਨਾਨਕਜਾਕਉਭਏਦਇਆਲਾ॥ ਸਾਧਸੰਗਿਮਿਲਿਭਜਹਿ
ਗੁੋਪਾਲਾ॥੪॥ ਗਉੜੀ ਕਲਿਕਲੇਸਗੁਰਸਬਦਿਨਿਵਾਰੇ॥ ਆਵਣਜਾਣ
ਰਹੇਸੁਖਸਾਰੇ॥ ਭੈਬਿਨਸੇਨਿਰਭਉਹਰਿਧਿਆਇਆ॥ ਸਾਧਸੰਗਿਹਰਿਕੇਗੁਣਗਾਇਆ॥
ਰਹਾਉ॥ ਚਰਨਕਵਲਰਿਦਅੰਤਰਿਧਾਰੇ॥ ਅਗਨਿਸਾਗਰਗੁਰਿਪਾਰਿਉਤਾਰੇ॥ ਬੂਡਤਜਾ
ਤਪੂਰੈਗੁਰਿਕਾਢੇ॥ ਜਨਮਜਨਮਕੇਟੂਟੇਗਾਂਢੇ॥ ਕਹੁਨਾਨਕਤਿਸੁਗੁਰਬਲਿਹਾਰੀ॥ ਜਿ
ਸੁਭੇਟਤਗਤਿਭਈਹਮਾਰੀ॥ ਗਉੜੀਮਹਲਾ ਸਾਧਸੰਗਿਤਾਕੀਸ
ਰਣੀਪਰਹੁ॥ ਮਨੁਤਨੁਅਪਨਾਆਗੈਧਰਹੁ॥ ਅੰਮ੍ਰਿਤਨਾਮੁਪੀਵਹੁਮੇਰੇਭਾਈ॥ ਸਿਮ
ਰਿਸਿਮਰਿਸਭਤਪਤਿਬੁਝਾਈ॥ ਰਹਾਉ॥ ਤਜਿਅਭਿਮਾਨੁਜਨਮਮਰਣੁਨਿਵਾਰਹੁ॥
ਹਰਿਕੇਦਾਸਕੇਚਰਣਨਮਸਕਾਰਹੁ॥ ਸਾਸਿਸਾਸਿਪ੍ਰਭੁਮਨਹਿਸਮਾਲੇ॥ ਸੋਧਨੁਸੰਚ
ਹੁਜੋਚਾਲੈਨਾਲੇ॥ ਤਿਸਹਿਪਰਾਪਤਿਜਿਸੁਮਸਤਕਿਭਾਗੁ॥ ਕਹੁਨਾਨਕਤਾਕੀਚਰਣੀ
ਲਾਗੁ॥੪॥ ਗਉੜੀ ਸੂਕੇਹਰੇਕੀਏਖਿਨਮਾਹੇ॥ ਅੰਮ੍ਰਿਤਦ੍ਰਿਸਟਿਸੰਚਿ

ਜੀਵਾਣੇ॥ ਕਾਟੇ ਕਸਟ ਪੂਰੈ ਗੁਰਦੇਵ॥ ਸੇਵਕ ਕਉ ਦੀਨੀ ਅਪੁਨੀ ਸੇਵ॥ ਰਹਾਉ॥
ਮਿਟਿ ਗਈ ਚਿੰਤ ਪੁਨੀ ਮਨ ਆਸਾ॥ ਕਰੀ ਦਇਆ ਸਤਿਗੁਰਿ ਗੁਣਤਾਸਾ॥ ਦੁਖ ਨਾਠੇ ਸੁਖ
ਆਇ ਸਮਾਏ॥ ਢੀਲ ਨ ਪਰੀ ਜਾ ਗੁਰਿ ਫੁਰਮਾਏ॥ ਇਛ ਪੁੰਨੀ ਪੂਰੇ ਗੁਰ ਮਿਲੇ॥ ਨਾਨਕ ਤੇ
ਜਨ ਸੁਫਲ ਫਲੇ॥ ਗਉੜੀ॥ ਤਾਪੁ ਗਇਆ ਪਾਈ ਪ੍ਰਭਿ ਸਾਂਤਿ॥ ਸੀਤ
ਲ ਭਏ ਕੀਨੀ ਪ੍ਰਭ ਦਾਤਿ॥ ਪ੍ਰਭ ਕਿਰਪਾ ਤੇ ਭਏ ਸੁਹੇਲੇ॥ ਜਨਮ ਜਨਮ ਕੇ ਬਿਛੁਰੇ ਮੇ
ਲੇ॥ ਰਹਾਉ॥ ਸਿਮਰਤ ਸਿਮਰਤ ਪ੍ਰਭ ਕਾ ਨਾਉ॥ ਸਗਲ ਰੋਗ ਕਾ ਬਿਨਸਿਆ ਥਾਉ॥
ਸਹਜਿ ਸੁਭਾਇ ਬੋਲੈ ਹਰਿ ਬਾਣੀ॥ ਆਠ ਪਹਰ ਪ੍ਰਭ ਸਿਮਰਹੁ ਪ੍ਰਾਣੀ॥ ਦੂਖੁ ਦਰਦੁ
ਜਮੁ ਨੇੜਿ ਨ ਆਵੈ॥ ਕਹੁ ਨਾਨਕ ਜੋ ਹਰਿ ਗੁਨ ਗਾਵੈ॥ ਗਉੜੀ॥ ਭਲੇ ਦਿਨ
ਸੁਭ ਸੰਜੋਗ॥ ਜਿਤੁ ਭੇਟੇ ਪਾਰਬ੍ਰਹਮ ਨਿਰਜੋਗ॥ ਓਹੁ ਬੇਲਾ ਕਉ ਹਉ ਬਲਿ ਜਾਉ॥
ਜਿਤੁ ਮੇਰਾ ਮਨੁ ਜਪੈ ਹਰਿ ਨਾਉ॥ ਰਹਾਉ॥ ਸਫਲ ਮੂਰਤੁ ਸਫਲ ਓਹ ਘਰੀ॥ ਜਿ
ਤੁ ਰਸਨਾ ਉਚਰੈ ਹਰਿ ਹਰੀ॥ ਸਫਲੁ ਓਹੁ ਮਾਥਾ ਸੰਤ ਨਮਸਕਾਰਸਿ॥ ਚਰਣ ਪੁਨੀ
ਤ ਚਲਹਿ ਹਰਿ ਮਾਰਗਿ॥ ਕਹੁ ਨਾਨਕ ਭਲਾ ਮੇਰਾ ਕਰਮ॥ ਜਿਤੁ ਭੇਟੇ ਸਾਧੂ ਕੇ ਚਰਨ॥
ਗਉੜੀ॥ ਗੁਰ ਕਾ ਸਬਦੁ ਰਾਖੁ ਮਨ ਮਾਹਿ॥ ਨਾਮੁ ਸਿਮਰਿ ਚਿੰਤਾ ਸਭ ਜਾਹਿ॥
ਬਿਨੁ ਭਗਵੰਤ ਨਾਹੀ ਅਨ ਕੋਇ॥ ਮਾਰੈ ਰਾਖੈ ਏਕੋ ਸੋਇ॥ ਰਹਾਉ॥ ਗੁਰ ਕੇ ਚਰਣ ਰਿਦੈ
ਉਰਿ ਧਾਰਿ॥ ਅਗਨਿ ਸਾਗਰੁ ਜਪਿ ਉਤਰਹਿ ਪਾਰਿ॥ ਗੁਰ ਮੂਰਤਿ ਸਿਉ ਲਾਇ ਧਿਆ
ਨੁ॥ ਈਹਾ ਊਹਾ ਪਾਵਹਿ ਮਾਨੁ॥ ਸਗਲ ਤਿਆਗਿ ਗੁਰ ਸਰਣੀ ਆਇਆ॥ ਮਿਟੇ ਅੰਦੇਸੇ
ਨਕ ਸੁਖੁ ਪਾਇਆ॥ ਗਉੜੀ॥ ਜਿਸੁ ਸਿਮਰਤ ਦੂਖੁ ਸਭੁ ਜਾਇ॥ ਨਾਮੁ ਰ
ਤੁ ਵਸੈ ਮਨਿ ਆਇ॥ ਜਪਿ ਮਨ ਮੇਰੇ ਗੋਵਿੰਦ ਕੀ ਬਾਣੀ॥ ਸਾਧੂ ਜਨ ਰਾਮੁ ਰਸਨ ਵਖਾ
ਰਹਾਉ॥ ਇਕਸੁ ਬਿਨੁ ਨਾਹੀ ਦੂਜਾ ਕੋਇ॥ ਜਾ ਕੀ ਦ੍ਰਿਸਟਿ ਸਦਾ ਸੁਖੁ ਹੋਇ॥ ਸਾ
ਜਨੁ ਮੀਤੁ ਸਖਾ ਕਰਿ ਏਕੁ॥ ਹਰਿ ਹਰਿ ਅਖਰ ਮਨ ਮਹਿ ਲੇਖੁ॥ ਰਵਿ ਰਹਿ [illegible] ਘਟ
ਆਮੀ॥ ਗੁਣ ਗਾਵੈ ਨਾਨਕੁ ਅੰਤਰਜਾਮੀ॥ ਗਉੜੀ ਮਹਲਾ ੫॥ ਭੈ ਮਹਿ

ਰਚਿਓ ਸਭੁ ਸੰਸਾਰਾ ॥ ਤਿਸੁ ਭਉ ਨਾਹੀ ਜਿਸੁ ਨਾਮੁ ਅਧਾਰਾ ॥ ਭਉ ਨ ਵਿਆਪੈ ਤੇਰੀ ਸਰਣਾ ॥ ਜੋ
ਤੁਧੁ ਭਾਵੈ ਸੋਈ ਕਰਣਾ ॥ ਰਹਾਉ ॥ ਸੋਗ ਹਰਖ ਮਹਿ ਆਵਣ ਜਾਣਾ ॥ ਤਿਨਿ ਸੁਖੁ ਪਾਇਆ
ਜੋ ਪ੍ਰਭ ਭਾਣਾ ॥ ਅਗਨਿ ਸਾਗਰੁ ਮਹਾ ਵਿਆਪੈ ਮਾਇਆ ॥ ਸੇ ਸੀਤਲ ਜਿਨ ਸਤਿਗੁਰੁ ਪਾਇਆ ॥
ਰਾਖਿ ਲੇਇ ਪ੍ਰਭੁ ਰਾਖਨਹਾਰਾ ॥ ਕਹੁ ਨਾਨਕ ਕਿਆ ਜੰਤ ਵਿਚਾਰਾ ॥ ਗਉੜੀ ਮਹਲਾ
ਤੁਮਰੀ ਕਿਰਪਾ ਤੇ ਜਪੀਐ ਨਾਉ ॥ ਤੁਮਰੀ ਕਿਰਪਾ ਤੇ ਦਰਗਹ ਥਾਉ ॥ ਤੁਝ ਬਿਨੁ ਪਾਰਬ੍ਰਹਮ
ਨਹੀ ਕੋਇ ॥ ਤੁਮਰੀ ਕਿਰਪਾ ਤੇ ਸਦਾ ਸੁਖੁ ਹੋਇ ॥ ਰਹਾਉ ॥ ਤੁਮ ਮਨਿ ਵਸੇ ਤਉ ਦੂਖੁ ਨ ਲਾ
ਗੈ ॥ ਤੁਮਰੀ ਕ੍ਰਿਪਾ ਤੇ ਭ੍ਰਮੁ ਭਉ ਭਾਗੈ ॥ ਪਾਰਬ੍ਰਹਮ ਅਪਰੰਪਰ ਸੁਆਮੀ ॥ ਸਗਲ ਘਟਾ ਕੇ
ਅੰਤਰਜਾਮੀ ॥ ਕਰਉ ਅਰਦਾਸਿ ਅਪਨੇ ਸਤਿਗੁਰ ਪਾਸਿ ॥ ਨਾਨਕ ਨਾਮੁ ਮਿਲੈ ਸਚੁ ਰਾਸਿ ॥
ਗਉੜੀ ॥ ਕਣ ਬਿਨਾ ਜੈਸੇ ਥੋਥਰ ਤੁਖਾ ॥ ਨਾਮ ਬਿਹੂਨ ਸੂਨੇ ਸੇ ਮੁਖਾ ॥ ਹਰਿ
ਹਰਿ ਨਾਮੁ ਜਪਹੁ ਨਿਤ ਪ੍ਰਾਣੀ ॥ ਨਾਮ ਬਿਹੂਨ ਧ੍ਰਿਗੁ ਦੇਹ ਬਿਗਾਨੀ ॥ ਰਹਾਉ ॥ ਨਾਮ ਬਿਨਾ ਨਾ
ਹੀ ਮੁਖਿ ਭਾਗੁ ॥ ਭਰਤ ਬਿਹੂਨ ਕਹਾ ਸੋਹਾਗੁ ॥ ਨਾਮੁ ਬਿਸਾਰਿ ਲਗੈ ਅਨ ਸੁਆਇ ॥ ਤਾ ਕੀ
ਆਸ ਨ ਪੂਜੈ ਕਾਇ ॥ ਕਰਿ ਕਿਰਪਾ ਪ੍ਰਭ ਅਪਨੀ ਦਾਤਿ ॥ ਨਾਨਕ ਨਾਮੁ ਜਪੈ ਦਿਨ ਰਾਤਿ ॥
ਗਉੜੀ ॥ ਤੂੰ ਸਮਰਥੁ ਤੂੰਹੈ ਮੇਰਾ ਸੁਆਮੀ ॥ ਸਭੁ ਕਿਛੁ ਤੁਮ ਤੇ ਤੂੰ ਅੰਤਰਜਾਮੀ ॥
ਪਾਰਬ੍ਰਹਮ ਪੂਰਨ ਜਨ ਓਟਾ ॥ ਤੇਰੀ ਸਰਣਿ ਉਧਰਹਿ ਜਨ ਕੋਟਾ ॥ ਰਹਾਉ ॥ ਜੇਤੇ ਜੀਅ ਤੇ
ਤੇ ਸਭਿ ਤੇਰੇ ॥ ਤੁਮਰੀ ਕਿਰਪਾ ਤੇ ਸੂਖ ਘਨੇਰੇ ॥ ਜੋ ਕਿਛੁ ਵਰਤੈ ਸਭ ਤੇਰਾ ਭਾਣਾ ॥ ਹੁਕਮੁ
ਬੂਝੈ ਸੋ ਸਚਿ ਸਮਾਣਾ ॥ ਕਰਿ ਕਿਰਪਾ ਦੀਜੈ ਪ੍ਰਭ ਦਾਨੁ ॥ ਨਾਨਕ ਸਿਮਰੈ ਨਾਮੁ ਨਿਧਾਨੁ ॥
ਗਉੜੀ ॥ ਤਾ ਕਾ ਦਰਸੁ ਪਾਈਐ ਵਡਭਾਗੀ ॥ ਜਾ ਕੀ ਰਾਮ ਨਾਮਿ ਲਿਵ
ਲਾਗੀ ॥ ਜਾ ਕੈ ਹਰਿ ਵਸਿਆ ਮਨ ਮਾਹੀ ॥ ਤਾ ਕਉ ਦੁਖੁ ਸੁਪਨੈ ਭੀ ਨਾਹੀ ॥ ਰਹਾਉ ॥
ਸਰਬ ਨਿਧਾਨ ਰਾਖੇ ਜਨ ਮਾਹਿ ॥ ਤਾ ਕੈ ਸੰਗਿ ਕਿਲਵਿਖ ਦੁਖ ਜਾਹਿ ॥ ਜਨ ਕੀ ਮਹਿਮਾ ਕ
ਥੀ ਨ ਜਾਇ ॥ ਪਾਰਬ੍ਰਹਮੁ ਜਨੁ ਰਹਿਆ ਸਮਾਇ ॥ ਕਰਿ ਕਿਰਪਾ ਪ੍ਰਭ ਬਿਨਉ ਸੁਨੀਜੈ ॥ ਦਾ
ਸ ਕੀ ਧੂਰਿ ਨਾਨਕ ਕਉ ਦੀਜੈ ॥ ਗਉੜੀ ॥ ਹਰਿ ਸਿਮਰਤ ਤੇਰੀ ਜਾਇ ਬਲਾਇ

ਈ॥ਸਰਬਕਲਿਆਣਸੈਮਾਨਿਆਈ॥ ਭਜੁਮਨਮੇਰੇਏਕੋਨਾਮੁ॥ਜੀਅਤੇਰੇਕੈਆਵੈ
ਕਾਮੁ॥ ਰਹਾਉ॥ਰੈਣਿਦਿਨਸੁਗੁਣਗਾਉਅਨੰਤਾ॥ਗੁਰਪੂਰੇਕਾਨਿਰਮਲਮੰਤਾ॥ ਛੋਡਿਉ
ਪਾਵਏਕਟੇਕਰਾਖੁ॥ਮਹਾਪਦਾਰਥੁਅੰਮ੍ਰਿਤਰਸੁਚਾਖੁ॥ ਬਿਖਮਸਾਗਰੁਤੇਈਜਨਤਰੇ॥
ਨਾਨਕਜਾਕਉਨਦਰਿਕਰੇ॥ ਗਉੜੀ ਹਿਰਦੈਚਰਨਕਮਲਪ੍ਰਭਧਾਰੇ॥
ਪੂਰੇਸਤਿਗੁਰਮਿਲਿਨਿਸਤਾਰੇ॥ ਗੋਵਿੰਦਗੁਣਗਾਵਹੁਮੇਰੇਭਾਈ॥ਮਿਲਿਸਾਧੂਹਰਿਨਾਮੁ
ਧਿਆਈ॥ ਰਹਾਉ॥ਦੁਲਭਦੇਹਹੋਈਪਰਵਾਨੁ॥ਸਤਿਗੁਰਤੇਪਾਇਆਨਾਮਨੀਸਾਨੁ॥
ਹਰਿਸਿਮਰਤਪੂਰਨਪਦੁਪਾਇਆ॥ਸਾਧਸੰਗਿਭੈਭਰਮਮਿਟਾਇਆ॥ ਜਤਕਤਦੇਖ
ਉਤਤਰਹਿਆਸਮਾਈ॥ਨਾਨਕਦਾਸਹਰਿਕੀਸਰਣਾਈ॥ ਗਉੜੀ ਗੁਰਜੀ
ਕੇਦਰਸਨਕਉਬਲਿਜਾਉ॥ਜਪਿਜਪਿਜੀਵਾਸਤਿਗੁਰਨਾਉ॥ ਪਾਰਬ੍ਰਹਮਪੂਰਨਗੁਰ
ਦੇਵ॥ਕਰਿਕਿਰਪਾਲਾਗਉਤੇਰੀਸੇਵ॥ ਰਹਾਉ॥ਚਰਨਕਮਲਹਿਰਦੈਉਰਧਾਰੀ॥ਮ
ਨਤਨਧਨਗੁਰਪ੍ਰਾਨਅਧਾਰੀ॥ ਸਫਲਜਨਮੁਹੋਵੈਪਰਵਾਣੁ॥ਗੁਰੁਪਾਰਬ੍ਰਹਮੁਨਿਕਟਿ
ਕਰਿਜਾਣੁ॥ ਸੰਤਧੂਰਿਪਾਈਐਵਡਭਾਗੀ॥ਨਾਨਕਗੁਰਭੇਟਤਹਰਿਸਿਉਲਿਵਲਾ
ਗੀ॥ ਗਉੜੀਮਹਲਾ ਕਰੈਦੁਹਕਰਮਦਿਖਾਵੈਹੋਰੁ॥ਰਾਮਕੀਦਰਗਹ
ਬਾਧਾਚੋਰੁ॥ ਰਾਮੁਰਮੈਸੋਈਰਾਮਾਣਾ॥ਜਲਿਥਲਿਮਹੀਅਲਿਏਕੁਸਮਾਣਾ॥ ਰਹ
ਅੰਤਰਿਬਿਖੁਮੁਖਿਅੰਮ੍ਰਿਤੁਸੁਣਾਵੈ॥ਜਮਪੁਰਿਬਾਧਾਚੋਟਾਖਾਵੈ॥ ੨॥ ਅਨਿਕਪੜਦੇ
ਮਹਿਕਮਾਵੈਵਿਕਾਰ॥ਖਿਨਮਹਿਪ੍ਰਗਟਹੋਹਿਸੰਸਾਰ॥ ਅੰਤਰਿਸਾਚਿਨਾਮਿਰਸਿਰਾ
ਤਾ॥ਨਾਨਕਤਿਸੁਕਿਰਪਾਲੁਬਿਧਾਤਾ॥ ਗਉੜੀ ਰਾਮਰੰਗੁਕਦੇਉਤ
ਰਿਨਜਾਈ॥ਗੁਰੁਪੂਰਾਜਿਸੁਦੇਇਬੁਝਾਈ॥ ਹਰਿਰੰਗਿਰਾਤਾਸੋਮਨੁਸਾਚਾ॥ਲਾਲਰੰਗਪੂ
ਰਨਪੁਰਖੁਬਿਧਾਤਾ॥ ਰਹਾਉ॥ਸੰਤਹਸੰਗਿਬੈਸਿਗੁਣਗਾਇ॥ਤਾਕਾਰੰਗੁਨਉਤਰੈਜਾਈ॥
ਬਿਨੁਹਰਿਸਿਮਰਨਸੁਖੁਨਹੀਪਾਇਆ॥ਆਨਰੰਗਫੀਕੇਸਭਮਾਇਆ॥ ੩॥ ਗੁਰਿਰੰਗੇਸੇ
ਭਏਨਿਹਾਲਾ॥ਕਹੁਨਾਨਕਗੁਰਭਏਹੈਦਇਆਲਾ॥ ਗਉੜੀਮਹਲਾ

ਸਿਮਰਤਸੁਆਮੀਕਿਲਵਿਖਨਾਸੇ॥ਸੂਖਸਹਜਆਨੰਦਨਿਵਾਸੇ॥ ਰਾਮਜਨਾਕਉਰਾਮਭ
ਰੋਸਾ॥ਨਾਮੁਜਪਤਸਭੁਮਿਟਿਓਅੰਦੇਸਾ॥ ਰਹਾਉ॥ਸਾਧਸੰਗਿਕਛੁਭਉਨਭਰਾਤੀ॥ਗੁਣ
ਗੋਪਾਲਗਾਈਅਹਿਦਿਨੁਰਾਤੀ॥ ਕਰਿਕਿਰਪਾਪ੍ਰਭਬੰਧਨਛੋਟ॥ਚਰਣਕਮਲਕੀਦੀਨੀ
ਓਟ॥ ਕਹੁਨਾਨਕਮਨਿਭਈਪਰਤੀਤਿ॥ਨਿਰਮਲਜਸੁਪੀਵਹਿਜਨਨੀਤਿ॥ ਗਉੜੀ
ਹਰਿਚਰਣੀਜਾਕਾਮਨੁਲਾਗਾ॥ਦੂਖੁਦਰਦੁਭ੍ਰਮੁਤਾਕਾਭਾਗਾ॥ ਹਰਿਧਨਕੋਵਾ
ਪਾਰੀਪੂਰਾ॥ਜਿਸਹਿਨਿਵਾਜੇਸੋਜਨੁਸੂਰਾ॥ ਰਹਾਉ॥ਜਾਕਉਭਏਕ੍ਰਿਪਾਲਗੁਸਾਈ॥ਸੇਜ
ਨਲਾਗੇਗੁਰਕੀਪਾਈ॥ ਸੂਖਸਹਜਸਾਂਤਿਆਨੰਦਾ॥ਜਪਿਜਪਿਜੀਵੇਪਰਮਾਨੰਦਾ॥
ਨਾਮਰਾਸਿਸਾਧਸੰਗਿਖਾਟੀ॥ਕਹੁਨਾਨਕਪ੍ਰਭਿਅਪਦਾਕਾਟੀ॥ ਗਉੜੀ॥
ਹਰਿਸਿਮਰਤਸਭਿਮਿਟਹਿਕਲੇਸ॥ਚਰਣਕਮਲਮਨਮਹਿਪਰਵੇਸ॥ ਉਚਰਹੁ
ਰਾਮਨਾਮੁਲਖਬਾਰੀ॥ਅੰਮ੍ਰਿਤਰਸੁਪੀਵਹੁਪ੍ਰਭਪਿਆਰੀ॥ ਰਹਾਉ॥ਸੂਖਸਹਜਰਸਮ
ਹਾਅਨੰਦਾ॥ਜਪਿਜਪਿਜੀਵੇਪਰਮਾਨੰਦਾ॥ ਕਾਮਕ੍ਰੋਧਲੋਭਮਦਖੋਏ॥ਸਾਧਕੈਸੰਗਿ
ਕਿਲਬਿਖਸਭਧੋਏ॥ ਕਰਿਕਿਰਪਾਪ੍ਰਭਦੀਨਦਇਆਲਾ॥ਨਾਨਕਦੀਜੈਸਾਧਰਵਾ
ਲਾ॥ ਗਉੜੀਮਹਲਾ ਜਿਸਕਾਦੀਆਪੈਨੈਖਾਇ॥ਤਿਸੁਸਿਉਆਲਸੁਕਿ
ਉਬਨੈਮਾਇ॥ ਖਸਮੁਬਿਸਾਰਿਆਨਕੰਮਿਲਾਗਹਿ॥ਕਉਡੀਬਦਲੇਰਤਨੁਤਿਆਗ
ਹਿ॥ ਰਹਾਉ॥ਪ੍ਰਭੂਤਿਆਗਿਲਾਗਤਅਨਲੋਭਾ॥ਦਾਸਿਸਲਾਮੁਕਰਤਕਤਸੋਭਾ॥
ਅੰਮ੍ਰਿਤਰਸੁਖਾਵਹਿਖਾਨਪਾਨ॥ਜਿਨਿਦੀਏਤਿਸਹਿਨਜਾਨਹਿਸੁਆਨ॥ ਕਹੁਨਾਨ
ਕਹਮਲੂਣਹਰਾਮੀ॥ਬਖਸਿਲੇਹੁਪ੍ਰਭਅੰਤਰਜਾਮੀ॥ ਗਉੜੀ
ਪ੍ਰਭਕੇਚਰਨਮਨਮਾਹਿਧਿਆਨੁ॥ਸਗਲਤੀਰਥਮਜਨਇਸਨਾਨੁ॥ ਹਰਿਦਿਨੁਹਰਿਸਿ
ਮਰਨੁਮੇਰੇਭਾਈ॥ਕੋਟਿਜਨਮਕੀਮਲੁਲਹਿਜਾਈ॥ ਰਹਾਉ॥ਹਰਿਕੀਕਥਾਰਿਦਮਾ
ਹਿਬਸਾਈ॥ਮਨਬਾਂਛਤਸਗਲੇਫਲਪਾਈ॥ ਜੀਵਨਮਰਣੁਜਨਮੁਪਰਵਾਨੁ॥ਜਾ
ਕੈਰਿਦੈਵਸੈਭਗਵਾਨੁ॥ ਕਹੁਨਾਨਕਸੇਈਜਨਪੂਰੇ॥ਜਿਨਾਪਰਾਪਤਿਸਾਧੂਧੂਰੇ॥

ਚਰਨਕਮਲਸਿਉਲਾਗੀਪ੍ਰੀਤਿ॥ਆਨਸੁਆਨਭੀਆਵਹਿਚੀਤਿ॥ ਸਦਾਸਦਾ
ਸਿਮਰਉਪ੍ਰਭਸੁਆਮੀ॥ਮਿਲੁਨਾਨਕਹਰਿਅੰਤਰਜਾਮੀ॥ ਗਉੜੀ
ਆਠਪਹਰਸੰਗੀਬਟਵਾਰੇ॥ਕਰਿਕਿਰਪਾਪ੍ਰਭਿਲਏਨਿਵਾਰੇ॥ ॥ਐਸਾਹਰਿਰਸੁਰਮਹੁਸਭੁ
ਕੋਇ॥ਸਰਬਕਲਾਪੂਰਨਪ੍ਰਭੁਸੋਇ॥ ਰਹਾਉ॥ਮਹਾਤਪਤਿਸਾਗਰਸੰਸਾਰ॥ਪ੍ਰਭਖਿਨਮ
ਹਿਪਾਰਿਉਤਾਰਣਹਾਰ॥ ਅਨਿਕਬੰਧਨਤੋਰੇਨਹੀਜਾਹਿ॥ਸਿਮਰਤਨਾਮੁਮੁਕਤਿਫਲਪਾ
ਹਿ॥ ਉਕਤਿਸਿਆਨਪਇਸਤੇਕਛੁਨਾਹਿ॥ਕਰਿਕਿਰਪਾਨਾਨਕਗੁਣਗਾਹਿ॥ ਗਉ
ੜੀ ਥਾਤੀਪਾਈਹਰਿਕੋਨਾਮੁ॥ਬਿਚਰੁਸੰਸਾਰਪੂਰਨਸਭਿਕਾਮ॥ ਵਡਭਾਗੀ
ਹਰਿਕੀਰਤਨੁਗਾਈਐ॥ਪਾਰਬ੍ਰਹਮਤੂੰਦੇਹਿਤਪਾਈਐ॥ ਰਹਾਉ॥ਹਰਿਕੇਚਰਣਹਿਰ
ਦੈਉਰਿਧਾਰਿ॥ਭਵਸਾਗਰੁਚੜਿਉਤਰਹਿਪਾਰਿ॥ ਸਾਧੂਸੰਗੁਕਰਹੁਸਭੁਕੋਇ॥ਸਦਾਕ
ਲਿਆਣਫਿਰਿਦੂਖੁਨਹੋਇ॥ ਪ੍ਰੇਮਭਗਤਿਭਜੁਗੁਣੀਨਿਧਾਨੁ॥ਨਾਨਕਦਰਗਹਪਾਈਐ
ਮਾਨੁ॥੪॥ ਗਉੜੀਮਹਲਾ ॥ਜਲਿਥਲਿਮਹੀਅਲਿਪੂਰਨਹਰਿਮੀਤ॥ਭ੍ਰਮਬਿ
ਨਸੇਗਾਏਗੁਣਨੀਤ॥ ਊਠਤਸੋਵਤਹਰਿਸੰਗਿਪਹਰੂਆ॥ਜਾਕੈਸਿਮਰਣਿਜਮਨਹੀਡ
ਰੂਆ॥੧ ਰਹਾਉ॥ਚਰਣਕਮਲਪ੍ਰਭਰਿਦੈਨਿਵਾਸੁ॥ਸਗਲਦੂਖਕਾਹੋਇਆਨਾਸੁ॥ ਆ
ਸਾਮਾਣੁਤਾਣੁਧਨੁਏਕ॥ਸਾਚੇਸਾਹਕੀਮਨਮਹਿਟੇਕ॥ ਮਹਾਗਰੀਬਜਨਸਾਧਅਨਾਥ॥
ਨਾਨਕਪ੍ਰਭਿਰਾਖੇਦੇਹਾਥ॥ ਗਉੜੀ ॥ਹਰਿਹਰਿਨਾਮਿਮਜਨੁਕਰਿਸੂਚੇ॥
ਕੋਟਿਗ੍ਰਹਣਪੁੰਨਫਲਮੂਚੇ॥ ਰਹਾਉ॥ਹਰਿਕੇਚਰਣਰਿਦੇਮਹਿਬਸੇ॥ਜਨਮਜਨਮਕੇ
ਕਿਲਵਿਖਨਸੇ॥ ਸਾਧਸੰਗਿਕੀਰਤਨਫਲੁਪਾਇਆ॥ਜਮਕਾਮਾਰਗੁਦ੍ਰਿਸਟਿਨਆਇ
ਆ॥ ਮਨਬਚਕ੍ਰਮਗੋਵਿੰਦਅਧਾਰੁ॥ਤਾਤੇਛੁਟਿਓਬਿਖੁਸੰਸਾਰੁ॥ ਕਰਿਕਿਰਪਾਪ੍ਰ
ਭਿਕੀਨੋਅਪਨਾ॥ਨਾਨਕਜਾਪੁਜਪੇਹਰਿਜਪਨਾ॥ ਗਉੜੀ ਪਉਸਰਣਾ
ਈਜਿਨਿਹਰਿਜਾਤੇ॥ਮਨੁਤਨੁਸੀਤਲੁਚਰਣਹਰਿਰਾਤੇ॥ ਭੈਭੰਜਨਪ੍ਰਭਮਨਿਨਬਸਾਹੀ॥
ਡਰਪਤਡਰਪਤਜਨਮਬਹੁਤੁਜਾਹੀ॥ ਰਹਾਉ॥ਜਾਕੈਰਿਦੈਬਸਿਓਹਰਿਨਾਮ॥ਸਗਲ

ਓਨਿ ਰਖੇ ਤਾ ਕੇ ਪੂਰਨ ਕਾਮ ॥ ਜਨਮੁ ਜਰਾ ਮਿਰਤੁ ਜਿਸੁ ਵਾਸਿ ॥ ਸੋ ਸਮਰਥੁ ਸਿਮਰਿ ਸਾਸਿ ਗਿਰਾਸਿ ॥
ਮੀਤੁ ਸਾਜਨੁ ਸਖਾ ਪ੍ਰਭੁ ਏਕ ॥ ਨਾਮੁ ਸੁਆਮੀ ਕਾ ਨਾਨਕ ਟੇਕ ॥ ਗਉੜੀ
॥ ਬਾਹਰਿ ਰਾਖਿਓ ਰਿਦੈ ਸਮਾਲਿ ॥ ਘਰਿ ਆਏ ਗੋਵਿੰਦੁ ਲੈ ਨਾਲਿ ॥ ਹਰਿ ਹਰਿ ਨਾਮੁ ਸੰਤਨ ਕੈ
ਸੰਗਿ ॥ ਮਨੁ ਤਨੁ ਰਾਤਾ ਰਾਮ ਕੈ ਰੰਗਿ ॥ ਰਹਾਉ ॥ ਗੁਰ ਪਰਸਾਦੀ ਸਾਗਰੁ ਤਰਿਆ ॥ ਜਨਮ ਜਨ
ਮ ਕੇ ਕਿਲਵਿਖ ਸਭਿ ਹਿਰਿਆ ॥ ਸੋਭਾ ਸੁਰਤਿ ਨਾਮਿ ਭਗਵੰਤੁ ॥ ਪੂਰੇ ਗੁਰ ਕਾ ਨਿਰਮਲ
ਮੰਤੁ ॥ ਚਰਣ ਕਮਲ ਹਿਰਦੇ ਮਹਿ ਜਾਪੁ ॥ ਨਾਨਕੁ ਪੇਖਿ ਜੀਵੈ ਪਰਤਾਪੁ ॥ ਗਉ
ੜੀ ਮਹਲਾ ਧੰਨੁ ਇਹੁ ਥਾਨੁ ਗੋਵਿੰਦ ਗੁਣ ਗਾਏ ॥ ਕੁਸਲ ਖੇਮ ਪ੍ਰਭਿ ਆਪਿ ਬਸਾਏ ॥
ਰਹਾਉ ॥ ਬਿਪਤਿ ਤਹਾ ਜਹਾ ਹਰਿ ਸਿਮਰਨੁ ਨਾਹੀ ॥ ਕੋਟਿ ਅਨੰਦ ਜਹਾ ਹਰਿ ਗੁਣ ਗਾਹੀ ॥ ਹ
ਬਿਸਰਿਐ ਦੁਖ ਰੋਗ ਘਨੇਰੇ ॥ ਪ੍ਰਭ ਸੇਵਾ ਜਮੁ ਲਗੈ ਨ ਨੇਰੇ ॥ ਸੋ ਵਡਭਾਗੀ ਨਿਹਚਲ ਥਾਨੁ
ਜਹ ਜਪੀਐ ਪ੍ਰਭ ਕੇਵਲ ਨਾਮੁ ॥ ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ॥ ਨਾਨਕ ਕਉ
ਮਿਲਿਆ ਅੰਤਰਜਾਮੀ ॥ ਗਉੜੀ ਜੋ ਪ੍ਰਾਣੀ ਗੋਵਿੰਦੁ ਧਿਆਵੈ ॥ ਪੜਿਆ
ਅਣਪੜਿਆ ਪਰਮ ਗਤਿ ਪਾਵੈ ॥ ਸਾਧੂ ਸੰਗਿ ਸਿਮਰਿ ਗੋਪਾਲ ॥ ਬਿਨੁ ਨਾਵੈ ਝੂਠਾ ਧਨੁ ਮਾ
ਲ ॥ ਰਹਾਉ ॥ ਰੂਪਵੰਤੁ ਸੋ ਚਤੁਰੁ ਸਿਆਣਾ ॥ ਜਿਨਿ ਜਨਿ ਮਾਨਿਆ ਪ੍ਰਭ ਕਾ ਭਾਣਾ ॥ ਜਗ
ਮਹਿ ਆਇਆ ਸੋ ਪਰਵਾਣੁ ॥ ਘਟਿ ਘਟਿ ਅਪਣਾ ਸੁਆਮੀ ਜਾਣੁ ॥ ਕਹੁ ਨਾਨਕ ਜਾ ਕੇ
ਪੂਰਨ ਭਾਗ ॥ ਹਰਿ ਚਰਣੀ ਤਾ ਕਾ ਮਨੁ ਲਾਗ ॥ ਗਉੜੀ ਮਹਲਾ ਹਰਿ ਕੇ ਦਾਸ
ਸਿਉ ਸਾਕਤ ਨਹੀ ਸੰਗੁ ॥ ਓਹੁ ਬਿਖਈ ਓਸੁ ਰਾਮ ਕੋ ਰੰਗੁ ॥ ਰਹਾਉ ॥ ਮਨ ਅਸਵਾਰ ਜੈਸੇ ਤੁ
ਰੀ ਸੀਗਾਰੀ ॥ ਜਿਉ ਕਾਪੁਰਖੁ ਪੁਚਾਰੈ ਨਾਰੀ ॥ ਬੈਲ ਕਉ ਨੇਤ੍ਰਾ ਪਾਇ ਦੁਹਾਵੈ ॥ ਗਊ ਚਰਿ
ਸਿੰਘ ਪਾਛੈ ਪਾਵੈ ॥ ਗਾਡਰ ਲੇ ਕਾਮਧੇਨੁ ਕਰਿ ਪੂਜੀ ॥ ਸਉਦੇ ਕਉ ਧਾਵੈ ਬਿਨੁ ਪੂੰਜੀ ॥ ਨਾ
ਰਾਮ ਨਾਮੁ ਜਪਿ ਚੀਤ ॥ ਸਿਮਰਿ ਸੁਆਮੀ ਹਰਿ ਸਾ ਮੀਤ ॥ ਗਉੜੀ ਸਾ ਮ
ਨਿਰਮਲ ਕਹੀਅਤ ਧੀਰ ॥ ਰਾਮ ਰਸਾਇਣੁ ਪੀਵਤ ਬੀਰ ॥ ਹਰਿ ਕੇ ਚਰਣ ਹਿਰਦੈ ਕਰਿ ਓ
ਜਨਮ ਮਰਣ ਤੇ ਹੋਵਤ ਛੋਟ ॥ ਰਹਾਉ ॥ ਸੋ ਤਨੁ ਨਿਰਮਲੁ ਜਿਤੁ ਉਪਜੈ ਨ ਪਾਪੁ ॥ ਰਾਮ ਰੰਗਿ

ਮਲਧਰਤਾਪੁ॥ ਸਾਧਸੰਗਿਮਿਟਿਜਾਤਬਿਕਾਰ॥ਸਭਤੇਊਚਏਹੋਉਪਕਾਰ॥ ਪ੍ਰੇਮਭ
ਤਿਰਾਤੇਗੋਪਾਲ॥ਨਾਨਕੁਜਾਚੈਸਾਧਰਵਾਲ॥ ਗਉੜੀ ਐਸੀਪ੍ਰੀਤਿ
ਵਿੰਦਸਿਉਲਾਗੀ॥ਮੇਲਿਲਏਪੂਰਨਵਡਭਾਗੀ॥ ਰਹਾਉ॥ਭਰਤਾਪੇਖਿਬਿਗਸੈਜਿਉ
ਰੀ॥ਤਿਉਹਰਿਜਨੁਜੀਵੈਨਾਮੁਚਿਤਾਰੀ॥ ਪੂਤਪੇਖਿਜਿਉਜੀਵਤਮਾਤਾ॥ਓਤਿਪੋਤਿ
ਜਨੁਹਰਿਸਿਉਰਾਤਾ॥੨॥ਲੋਭੀਅਨਦੁਕਰੈਪੇਖਿਧਨਾ॥ਜਨਚਰਨਕਮਲਸਿਉਲਾਗੋਮਨਾ॥
ਬਿਸਰੁਨਹੀਇਕੁਤਿਲਦਾਤਾਰ॥ਨਾਨਕਕੇਪ੍ਰਭਪ੍ਰਾਨਅਧਾਰ॥ ਗਉੜੀ
ਰਾਮਰਸਾਇਣਿਜੋਜਨਗੀਧੇ॥ਚਰਨਕਮਲਪ੍ਰੇਮਭਗਤੀਬੀਧੇ॥ ਰਹਾਉ॥ਆਨਰਸਾਦੀ
ਸਹਿਸਭਿਛਾਰੁ॥ਨਾਮਬਿਨਾਨਿਹਫਲਸੰਸਾਰੁ॥ ਅੰਧਕੂਪਤੇਕਾਢੇਆਪਿ॥ਗੁਣਗੋਵਿੰ
ਦਅਚਰਜਪਰਤਾਪ॥ ਵਣਿਤ੍ਰਿਣਿਤ੍ਰਿਭਵਣਿਪੂਰਨਗੋਪਾਲ॥ਬ੍ਰਹਮਪਸਾਰੁਜੀਅ
ਸੰਗਿਦਇਆਲ॥ ਕਹੁਨਾਨਕਸਾਕਥਨੀਸਾਰੁ॥ਮਾਨਿਲੇਤੁਜਿਸੁਸਿਰਜਣਹਾਰੁ॥
੪॥ ਗਉੜੀਮਹਲਾ ਨਿਤਪ੍ਰਤਿਨਾਵਣੁਰਾਮਸਰਿਕੀਜੈ॥ਝੋਲਿਮਹਾਰਸੁਹਰਿ
ਅੰਮ੍ਰਿਤੁਪੀਜੈ॥ ਰਹਾਉ॥ਨਿਰਮਲਉਦਕੁਗੋਵਿੰਦਕਾਨਾਮ॥ਮਜਨੁਕਰਤਪੂਰਨਸਭ
ਕਾਮ॥ ਸੰਤਸੰਗਿਤਹਗੋਸਟਿਹੋਇ॥ਕੋਟਿਜਨਮਕੇਕਿਲਵਿਖਖੋਇ॥ ਸਿਮਰਹਿਸਾ
ਧਕਰਹਿਆਨੰਦੁ॥ਮਨਿਤਨਿਰਵਿਆਪਰਮਾਨੰਦੁ॥ ਜਿਸਹਿਪਰਾਪਤਿਹਰਿਚਰਣਨਿ
ਧਾਨ॥ਨਾਨਕਦਾਸਤਿਸਹਿਕੁਰਬਾਨ॥ ਗਉੜੀ ਸੋਕਿਛੁਕਰਿਜਿਤੁਮੈ
ਲੁਨਲਾਗੈ॥ਹਰਿਕੀਰਤਨਮਹਿਏਹੁਮਨੁਜਾਗੈ॥ ਰਹਾਉ॥ਏਕੋਸਿਮਰਿਨਦੂਜਾਭਾਉ॥
ਸੰਤਸੰਗਿਜਪਿਕੇਵਲਨਾਉ॥ ਕਰਮਧਰਮਨੇਮਬ੍ਰਤਪੂਜਾ॥ਪਾਰਬ੍ਰਹਮਬਿਨੁਜਾਨੁਨ
ਦੂਜਾ॥੨ ਤਾਕੀਪੂਰਨਹੋਈਘਾਲ॥ਜਾਕੀਪ੍ਰੀਤਿਅਪੁਨੇਪ੍ਰਭਨਾਲਿ॥੩ ਸੋਬੈਸਨੋਹੈਅ
ਪਰਅਪਾਰੁ॥ਕਹੁਨਾਨਕਜਿਨਿਤਜੇਬਿਕਾਰ॥ ਗਉੜੀਮਹਲਾ ਜੀਵਤ
ਛਾਡਿਜਾਹਿਦੇਵਾਨੇ॥ਮੁਇਆਉਨਤੇਕੋਵਰਸਾਂਨੇ॥ ਸਿਮਰਿਗੋਵਿੰਦੁਮਨਿਤਨਿਧੁਰਿ
ਲਿਖਿਆ॥ਕਾਹੂਕਾਜਨਆਵਤਬਿਖਿਆ॥ ਰਹਾਉ॥ਬਿਖੈਠਗਉਰੀਜਿਨਿਜਿਨਿਖਾ

ਈ॥ ਤਾਕੀਉਪਮਾਕਹਨੁਨਜਾਈ॥ ਦਾਰਿਦੁਦੂਤਭਰਮਸੰਸਾਰੁ॥ਰਾਮਨਾਮਬਿਨੁਕੈਸੇਉ
ਤਰਸਿਪਾਰਿ॥ ਸਾਧਸੰਗਿਮਿਲਿਦੁਇਕੁਲਸਾਧਿ॥ਰਾਮਨਾਮਨਾਨਕਆਰਾਧਿ॥
ਗਰੀਬਾਉਪਰਿਜਿੰਖੈਦਾੜੀ॥ਪਾਰਬ੍ਰਹਮਿਸਾਅਗਨਿਮਹਿਸਾੜੀ॥
ਪੂਰਾਨਿਆਉਕਰੇਕਰਤਾਰੁ॥ਅਪੁਨੇਦਾਸਕਉਰਾਖਨਹਾਰੁ॥ ਰਹਾਉ॥ਆਦਿਜੁਗਾਦਿ
ਪ੍ਰਗਟਿਪਰਤਾਪੁ॥ਨਿੰਦਕੁਮੁਆਉਪਜਿਵਡਤਾਪੁ॥ ਤਿਨਿਮਾਰਿਆਜਿਰਖੈਨਕੋਇ॥
ਆਗੈਪਾਛੈਮੰਦੀਸੋਇ॥ ਅਪੁਨੇਦਾਸਰਾਖੈਕੰਠਿਲਾਇ॥ਸਰਣਿਨਾਨਕਹਰਿਨਾਮੁਧਿਆ
ਇ॥ ਗਉੜੀ ॥ਮਹਜਰੁਝੂਠਾਕੀਤੋਨੁਆਪਿ॥ਪਾਪੀਕਉਲਾਗਾਸੰਤਾਪੁ॥
ਜਿਸਹਿਸਹਾਈਗੋਬਿੰਦੁਮੇਰਾ॥ਤਿਸੁਕਉਜਮੁਨਹੀਆਵੈਨੇਰਾ॥ਰਹਾਉ॥ਸਾਚੀਦਰ॥
ਗਹਬੋਲੈਕੂੜੁ॥ਸਿਰੁਹਥਪਛੋੜੈਅੰਧਾਮੂੜੁ॥ ਰੋਗਬਿਆਪੇਕਰਦੇਪਾਪਾ॥ਅਦਲੀ
ਹੋਇਬੈਠਾਪ੍ਰਭੁਆਪਿ॥ ॥ਅਪਨਕਮਾਇਐਆਪੇਬਾਧੇ॥ਦਰਬੁਗਇਆਸਭੁਜੀਅਕੈ
ਸਾਥੈ॥ ਨਾਨਕਸਰਨਿਪਰੇਦਰਬਾਰਿ॥ਰਾਖੀਪੈਜਮੇਰੈਕਰਤਾਰਿ॥ ਗਉੜੀਮ
ਜਨਕੀਧੂਰਿਮਨਮੀਠਖਟਾਨੀ॥ਪੂਰਬਿਕਰਮਿਲਿਖਿਆਧੁਰਿਪ੍ਰਾਨੀ॥ ਰਹਾਉ॥
ਬੁਧਿਮਨਪੂਰਿਥਿਆਈ॥ਸਾਧਧੂਰਿਕਰਿਸੁਧਮੰਜਾਈ॥ ॥ਅਨਿਕਜਲਾਜੇਧੋਵੈਦੇਹੀ॥
ਮੈਲੁਨਉਤਰੈਸੁਧੁਨਤੇਹੀ॥ ਸਤਿਗੁਰੁਭੇਟਿਓਸਦਾਕ੍ਰਿਪਾਲਾ॥ਹਰਿਸਿਮਰਿਸਿਮਰਿਕਾ
ਟਿਆਭਉਕਾਲਾ॥ ਮੁਕਤਿਭੁਗਤਿਜੁਗਤਿਹਰਿਨਾਉ॥ਪ੍ਰੇਮਭਗਤਿਨਾਨਕਗੁਣਗਾਉ॥
ਗਉੜੀ ਜੀਵਨਪਦਵੀਹਰਿਕੇਦਾਸ॥ ਜਿਨਮਿਲਿਆਆਤਮਪਰਗਾਸੁ॥ ਹਰਿ
ਕਾਸਿਮਰਨੁਸੁਨਿਮਨਕਾਨੀ॥ਸੁਖੁਪਾਵਹਿਹਰਿਦੁਆਰਿਪਰਾਨੀ॥ ਰਹਾਉ॥ਆਠਪਹ
ਰਧਿਆਈਐਗੋਪਾਲੁ॥ਨਾਨਕਦਰਸਨੁਦੇਖਿਨਿਹਾਲੁ॥ ਗਉੜੀਮਹਲਾ
ਸਾਂਤਿਭਈਗੁਰਗੋਬਿੰਦਪਾਈ॥ਤਾਪਪਾਪਬਿਨਸੇਮੇਰੇਭਾਈ॥ ਰਹਾਉ॥ਰਾਮਨਾਮੁਨਿਤ
ਰਸਨਬਖਾਨ॥ਬਿਨਸੇਰੋਗਭਏਕਲਿਆਨ॥ ॥ਪਾਰਬ੍ਰਹਮਗੁਣਅਗਮਬੀਚਾਰ॥ਸਾਧੂਸੰਗ
ਮਿਹੈਨਿਸਤਾਰ॥ ਨਿਰਮਲਗੁਣਗਾਵਹੁਨਿਤਨੀਤ॥ਗਈਬਿਆਧਿਉਬਰੇਜਨਮੀਤ॥

ਮਨਬਚਕ੍ਰਮਪ੍ਰਭੁਅਪਨਾਧਿਆਈ॥ਨਾਨਕਦਾਸਤੇਰੀਸਰਣਾਈ॥
ਗਉੜੀ॥ ॥ਨੇਤ੍ਰਪ੍ਰਗਾਸੁਕੀਆਗੁਰਦੇਵ॥ਭਰਮਗਏਪੂਰਨਭਈਸੇਵ॥ ਰਹਾ
ਉ॥ਸੀਤਲਾਤੇਰਖਿਆਬਿਹਾਰੀ॥ਪਾਰਬ੍ਰਹਮਪ੍ਰਭਕਿਰਪਾਧਾਰੀ॥ ਨਾਨਕਨਾਮੁਜਪੈਸੋਜੀ
ਵੈ॥ਸਾਧਸੰਗਿਹਰਿਅੰਮ੍ਰਿਤੁਪੀਵੈ॥ ਗਉੜੀ ਧਨੁਓਹੁਮਸਤਕੁਧਨੁਤੇ
ਰੇਨੇਤ॥ਧਨੁਓਇਭਗਤਜਿਨਤੁਮਸੰਗਿਹੇਤ॥ ਨਾਮਬਿਨਾਕੈਸੇਸੁਖੁਲਹੀਐ॥ਰਸਨਾਰਾ
ਮਨਾਮਜਸੁਕਹੀਐ॥ ਰਹਾਉ॥ਤਿਨਊਪਰਿਜਾਈਐਕੁਰਬਾਣੁ॥ਨਾਨਕਜਿਨਿਜਪਿਆਨਿ
ਰਬਾਣੁ॥ ਗਉੜੀਮਹਲਾ ਤੂੰਹੈਮਸਲਤਿਤੂੰਹੈਨਾਲਿ॥ਤੂਹੈਰਾਖਹਿਸਾਰਿ
ਸਮਾਲਿ॥ ਐਸਾਰਾਮੁਦੀਨਦੁਨੀਸਹਾਈ॥ਦਾਸਕੀਪੈਜਰਖੈਮੇਰੋਭਾਈ॥ ਰਹਾਉ॥ਆਗੈ
ਆਪਿਇਹੁਥਾਨੁਵਸਿਜਾਕੈ॥ਆਠਪਹਰਮਨੁਹਰਿਕਉਜਾਪੈ॥ ਪਤਿਪਰਵਾਣੁਸਚੁਨੀ
ਸਾਣੁ॥ਜਾਕਉਆਪਿਕਰਹਿਫੁਰਮਾਣੁ॥ ਆਪੇਦਾਤਾਆਪਿਪ੍ਰਤਿਪਾਲਿ॥ਨਿਤਨਿਤਨਾਨ
ਕਰਾਮਨਾਮੁਸਮਾਲਿ॥ ਗਉੜੀ ਸਤਿਗੁਰੁਪੂਰਾਭਇਆਕ੍ਰਿਪਾਲੁ॥ਹਿਰ
ਦੈਵਸਿਆਸਦਾਗੁਪਾਲੁ॥ ਰਾਮੁਰਵਤਸਦਹੀਸੁਖੁਪਾਇਆ॥ਮਇਆਕਰੀਪੂਰਨ
ਹਰਿਰਾਇਆ॥ ਰਹਾਉ॥ਕਹੁਨਾਨਕਜਾਕੇਪੂਰੇਭਾਗ॥ਹਰਿਹਰਿਨਾਮੁਅਸਥਿਰੁਸੋਹਾਗੁ॥
੧੦੬॥ਗਉੜੀਮਹਲਾ ਧੋਤੀਖੋਲਿਵਿਛਾਏਹੇਠਿ॥ਗਰਧਪਵਾਂਗੂਲਾਹੇਪੇਟਿ॥
ਬਿਨੁਕਰਤੂਤੀਮੁਕਤਿਨਪਾਈਐ॥ਮੁਕਤਿਪਦਾਰਥੁਨਾਮੁਧਿਆਈਐ॥ਰਹਾਉ॥ ਰਹਾਉ॥
ਪੂਜਾਤਿਲਕਕਰਤਇਸਨਾਨਾ॥ਛੁਰੀਕਾਢਿਲੇਵੈਹਥਿਦਾਨਾ॥ ਬੇਦੁਪੜੈਮੁਖਿਮੀਠੀ
ਬਾਣੀ॥ਜੀਆਂਕੁਹਤਨਸੰਗੈਪਰਾਣੀ॥ ਕਹੁਨਾਨਕਜਿਸੁਕਿਰਪਾਧਾਰੈ॥ਹਿਰਦਾਸੁਧੁਬ੍ਰ
ਹਮੁਬੀਚਾਰੈ॥੪॥੧੦੭॥ ਗਉੜੀ ਥਿਰੁਘਰਿਬੈਸਹੁਹਰਿਜਨਪਿਆਰੇ॥ਸਤਿਗੁ
ਰਿਤੁਮਰੇਕਾਜਸਵਾਰੇ॥ ਰਹਾਉ॥ਦੁਸਟਦੂਤਪਰਮੇਸਰਿਮਾਰੇ॥ਜਨਕੀਪੈਜਰਖੀਕਰਤਾ
ਰੇ॥੧॥ ਬਾਦਿਸਾਹਸਾਹਸਭਵਸਿਕਰਿਦੀਨੇ॥ਅੰਮ੍ਰਿਤਨਾਮਮਹਾਰਸਪੀਨੇ॥ ਨਿਰਭਉਹੋ
ਇਭਜਹੁਭਗਵਾਨ॥ਸਾਧਸੰਗਤਿਮਿਲਿਕੀਨੋਦਾਨੁ॥ ਸਰਣਿਪਰੇਪ੍ਰਭਅੰਤਰਜਾਮੀ॥

ਨਾਨਕਓਟਪਕਰੀਪ੍ਰਭਸੁਆਮੀ॥ ਗਉੜੀ ਹਰਿਸੰਗਿਰਾਤੇਭਾਹਿ
ਨਜਲੈ॥ ਹਰਿਸੰਗਿਰਾਤੇਮਾਇਆਨਹੀਛਲੈ॥ ਹਰਿਸੰਗਿਰਾਤੇਨਹੀਡੂਬੈਜਲਾ॥ ਹਰਿਸੰਗਿ
ਰਾਤੇਸੁਫਲਫਲਾ॥ ਸਭਭੈਮਿਟਹਿਤੁਮਾਰੈਨਾਇ॥ ਭੇਟਤਸੰਗਿਹਰਿਹਰਿਗੁਨਗਾਇ॥
ਰਹਾਉ॥ ਹਰਿਸੰਗਿਰਾਤੇਮਿਟੈਸਭਚਿੰਤਾ॥ ਹਰਿਸਿਉਸੋਰਚੈਜਿਸੁਸਾਧਕਾਮੰਤਾ॥ ਹਰਿਸੰਗਿ
ਰਾਤੇਜਮਕੀਨਹੀਤ੍ਰਾਸ॥ ਹਰਿਸੰਗਿਰਾਤੇਪੂਰਨਆਸ॥ ਹਰਿਸੰਗਿਰਾਤੇਦੂਖੁਨਲਾਗੈ॥ ਹ
ਰਿਸੰਗਿਰਾਤਾਅਨਦਿਨੁਜਾਗੈ॥ ਹਰਿਸੰਗਿਰਾਤਾਸਹਜਘਰਿਵਸੈ॥ ਹਰਿਸੰਗਿਰਾਤੇਭ੍ਰਮੁਭਉ
ਨਸੈ॥ ਹਰਿਸੰਗਿਰਾਤੇਮਤਿਊਤਮਹੋਇ॥ ਹਰਿਸੰਗਿਰਾਤੇਨਿਰਮਲਸੋਇ॥ ਕਹੁਨਾਨਕ
ਤਿਨਕਉਬਲਿਜਾਈ॥ ਜਿਨਕਉਪ੍ਰਭੁਮੇਰਾਬਿਸਰਤਨਾਹੀ॥ ਗਉੜੀ
ਉਦਮੁਕਰਤਸੀਤਲਮਨਭਏ॥ ਮਾਰਗਿਚਲਤਸਗਲਦੁਖਗਏ॥ ਨਾਮੁਜਪਤਮਨਿਭ
ਏਅਨੰਦ॥ ਰਸਿਗਾਏਗੁਨਪਰਮਾਨੰਦ॥ ਖੇਮਭਇਆਕੁਸਲਘਰਿਆਏ॥ ਭੇਟਤਸਾ
ਧਸੰਗਿਗਈਬਲਾਏ॥ ਰਹਾਉ॥ ਨੇਤ੍ਰਪੁਨੀਤਪੇਖਤਹੀਦਰਸ॥ ਧਨਿਮਸਤਕਚਰਨ
ਕਮਲਹੀਪਰਸ॥ ਗੋਬਿੰਦਕੀਟਹਲਸਫਲਇਹਕਾਂਇਆ॥ ਸੰਤਪ੍ਰਸਾਦਿਪਰਮਪਦੁ
ਪਾਇਆ॥ ਜਨਕੀਕੀਨੀਆਪਿਸਹਾਇ॥ ਸੁਖੁਪਾਇਆਲਗਿਦਾਸਹਪਾਇ॥ ਆਪੁਗ
ਇਆਤਾਆਪਹਿਭਏ॥ ਕ੍ਰਿਪਾਨਿਧਾਨਕੀਸਰਨੀਪਏ॥ ਜੋਚਾਹਤਸੋਈਜਬਪਾਇਆ॥
ਤਬਢੂੰਢਨਕਹਾਕੋਜਾਇਆ॥ ਅਸਥਿਰਭਏਬਸੇਸੁਖਆਸਨ॥ ਗੁਰਪ੍ਰਸਾਦਿਨਾਨਕ
ਸੁਖਬਾਸਨ॥ ਗਉੜੀਮਹਲਾ ॥ ਕੋਟਿਮਜਨਕੀਨੋਇਸਨਾਨੁ॥ ਲਾਖਅਰ
ਬਖਰਬਦੀਨੋਦਾਨੁ॥ ਜਾਮਨਿਵਸਿਓਹਰਿਕੋਨਾਮੁ॥ ਸਗਲਪਵਿਤਗੁਨਗਾਇਗੁਪਾਲ॥
ਪਾਪਮਿਟਹਿਸਾਧੂਸਰਨਿਦਇਆਲ॥ ਰਹਾਉ॥ ਬਹੁਤੁਉਰਧਤਪਸਾਧਨਸਾਧੇ॥ ਅਨਿ
ਕਲਾਭਮਨੋਰਥਲਾਧੇ॥ ਹਰਿਹਰਿਨਾਮਰਸਨਆਰਾਧੇ॥ ਸਿੰਮ੍ਰਿਤਿਸਾਸਤਬੇਦਬਖਾਨੇ॥
ਜੋਗਗਿਆਨਧਿਆਨਸੁਖਜਾਨੇ॥ ਨਾਮੁਜਪਤਪ੍ਰਭਸਿਉਮਨਮਾਨੇ॥ ਅਗਾਧਿਬੋਧਿਹਰਿ
ਅਗਮਅਪਾਰੇ॥ ਨਾਮੁਜਪਤਨਾਮੁਰਿਦੇਬੀਚਾਰੇ॥ ਨਾਨਕਕਉਪ੍ਰਭਕਿਰਪਾਧਾਰੇ॥

ਗਉੜੀ ਸਿਮਰਿਸਿਮਰਿਸਿਮਰਿਸੁਖੁਪਾਇਆ॥ਚਰਨਕਮਲਗੁਰਰਿਦੈਬ
ਸਾਇਆ॥ ਗੁਰਗੋਬਿੰਦੁਪਾਰਬ੍ਰਹਮੁਪੂਰਾ॥ਤਿਸਹਿਅਰਾਧਿਮੇਰਾਮਨੁਧੀਰਾ॥ ਰਹਾਉ॥
ਅਨਦਿਨੁਜਪਉਗੁਰੂਗੁਰਨਾਮ॥ਤਾਤੇਸਿਧਿਭਏਸਗਲਕਾਂਮ॥ ਦਰਸਨਦੇਖਿਸੀਤਲ
ਮਨਭਏ॥ਜਨਮਜਨਮਕੇਕਿਲਬਿਖਗਏ॥ ਕਹੁਨਾਨਕਕਹਾਭੈਭਾਈ॥ਅਪਨੇਸੇਵਕਕੀਆ
ਪਿਪੈਜਰਖਾਈ॥ ਗਉੜੀ ਅਪਨੇਸੇਵਕਕਉਆਪਿਸਹਾਈ॥ਨਿਤਪ੍ਰਤਿਪਾ
ਰੈਬਾਪਜੈਸੇਮਾਈ॥ ਰਹਾਉ॥ਅਬਮਨਿਬਸਿਆਕਰਨੈਹਾਰਾ॥ਭੈਬਿਨਸੇਆਤਮਸੁਖਸਾ
ਰਾ॥ ਕਰਿਕਿਰਪਾਅਪਨੇਜਨਰਾਖੇ॥ਜਨਮਜਨਮਕੇਕਿਲਬਿਖਲਾਥੇ॥ ਕਹੁਨਾਨਕਜਾਇਪ੍ਰ
ਭਕੀਵਡਿਆਈ॥ਨਾਨਕਦਾਸਸਦਾਸਰਨਾਈ॥ ਗਉੜੀ ਰਾਮਕੇਬਲੁ
ਪੂਰਨਭਾਈ॥ ਤਾਤੇਬ੍ਰਿਥਾਨਬਿਆਪੈਕਾਈ॥ ਰਹਾਉ॥ਜੋਜੋਚਿਤਵੈਦਾਸੁਹਰਿਮਾਈ॥ਸੋ
ਸੋਕਰਤਾਆਪਿਕਰਾਈ॥ ਨਿੰਦਕਕੀਪ੍ਰਭਿਪਤਿਗਵਾਈ॥ਨਾਨਕਹਰਿਗੁਣਨਿਰਭਉਗਾਈ
॥੧੧੪॥ਗਉੜੀਚੇਤੀ ਭੁਜਬਲਬੀਰਬ੍ਰਹਮਸੁਖਸਾਗਰਗਰਤਪਰਤਗ
ਹਿਲੇਹੁਅੰਗੁਰੀਆ॥ ਰਹਾਉ॥ਸ੍ਰਵਨਿਨਸੁਰਤਿਨੈਨਸੁੰਦਰਨਹੀਆਰਤਦੁਆਰਿਰਟਤ
ਪਿੰਗੁਰੀਆ॥ ਦੀਨਾਨਾਥਅਨਾਥਕਰੁਣਾਮੈਸਾਜਨਮੀਤਪਿਤਾਮਹਤਰੀਆ॥ਚਰਨ
ਕਵਲਹਿਰਦੈਗਹਿਨਾਨਕਭੈਸਾਗਰਸੰਤਪਾਰਿਉਤਰੀਆ॥ ਗਉੜੀਬੈਰਾਗਣਿ
ਦੈਆਗੁਸਾਈਮੀਤੁਲਾ॥ਤੂੰਸੰਗਿਹਮਾਰੈਬਾਸੁਜੀਉ॥ ਰਹਾਉ॥ਤੁਝਬਿਨੁਘਰੀ
ਨਜੀਵਨਾਧ੍ਰਿਗੁਰਹਣਾਸੰਸਾਰਿ॥ਜੀਅਪ੍ਰਾਨਸੁਖਦਾਤਿਆਨਿਮਖਨਿਮਖਬਲਿਹਾਰਿਜੀ॥
ਹਸਤਅਲੰਬਨੁਦੇਹੁਪ੍ਰਭਗਰਤਹੁਉਧਰੁਗੋਪਾਲ॥ਮੋਹਿਨਿਰਗੁਨਮਤਿਥੋਰੀਆਤੂੰਸਦਹੀ
ਦੀਨਦਇਆਲ॥ ਕਿਆਸੁਖਤੇਰੇਸੰਮਲਾਕਵਨਬਿਧੀਬੀਚਾਰ॥ਸਰਣਿਸਮਾਈਦਾ
ਸਹਿਤਊਚੇਅਗਮਅਪਾਰ॥ ਸਗਲਪਦਾਰਥਅਸਟਸਿਧਿਨਾਮਮਹਾਰਸਮਾਹਿ॥ਸੁਪ੍ਰ
ਸੰਨਭਏਕੇਸਵਾਸੇਜਨਹਰਿਗੁਣਗਾਹਿ॥ ਮਾਤਪਿਤਾਸੁਤਬੰਧਪੋਤੂੰਮੇਰੇਪ੍ਰਾਣਅਧਾਰ॥
ਸਾਧਸੰਗਿਨਾਨਕੁਭਜੈਬਿਖੁਤਰਿਆਸੰਸਾਰੁ॥ ਗਉੜੀਬੈਰਾਗਣਿ

ਰਹੋਟੇਕੇਛੰਤਕੇਧਾਰਿ॥ ਹੈਕੋਰਾਮਪਿਆਰੋਗਾਵੈ॥ਸਰਬਕਲਿਆਣਸੂਖਸਚੁਪਾਵੈ
ਰਹਾਉ॥ਬਨੁਬਨੁਖੋਜਤਫਿਰਤਬੈਰਾਗੀ॥ਬਿਰਲੇਕਾਹੂਏਕਲਿਵਲਾਗੀ॥ਜਿਨਿਹਰਿਪਾ
ਇਆਸੇਵਡਭਾਗੀ॥ ॥ਬ੍ਰਹਮਾਦਿਕਸਨਕਾਦਿਕਚਾਹੈ॥ਜੋਗੀਜਤੀਸਿਧਹਰਿਆਹੈ॥ਜਿ
ਸਹਿਪਰਾਪਤਿਸੋਹਰਿਗੁਣਗਾਹੈ॥ ਤਾਕੀਸਰਣਿਜਿਨਬਿਸਰਤਨਾਹੀ॥ਵਡਭਾਗੀਹਰਿ
ਸੰਤਮਿਲਾਹੀ॥ਜਨਮਮਰਣਤਿਹਮੂਲੇਨਾਹੀ॥ ਕਰਿਕਿਰਪਾਮਿਲੁਪ੍ਰੀਤਮਪਿਆਰੇ॥ਬਿ
ਨਉਸੁਨਹੁਪ੍ਰਭਊਚਅਪਾਰੇ॥ਨਾਨਕੁਮਾਂਗਤੁਨਾਮੁਅਧਾਰੇ॥ ਗਉੜੀਪੂਰਬੀ
ਕਵਨਗੁਨਪ੍ਰਾਨਪਤਿਮਿਲਉਮੇਰੀਮਾਈ॥ ਰਹਾਉ॥ਰੂਪਹੀਨਬੁਧਿਬਲਹੀਨੀ
ਮੋਹਿਪਰਦੇਸਨਿਦੂਰਤੇਆਈ॥ ॥ਨਾਹਿਨਦਰਬੁਨਜੋਬਨਮਾਤੀਮੋਹਿਅਨਾਥਕੀਕਰਹੁਸਮਾ
ਈ॥ ਖੋਜਤਖੋਜਤਭਈਬੈਰਾਗਨਿਪ੍ਰਭਦਰਸਨਕਉਹਉਫਿਰਤਤਿਸਾਈ॥ ਦੀਨ
ਦਇਆਲਕ੍ਰਿਪਾਲਪ੍ਰਭਨਾਨਕਸਾਧਸੰਗਿਮੇਰੀਜਲਨਿਬੁਝਾਈ॥ ਗਉੜੀ
॥ਪ੍ਰਭਮਿਲਬੇਕਉਪ੍ਰੀਤਿਮਨਿਲਾਗੀ॥ਪਾਇਲਗਉਮੋਹਿਕਰਉਬੇਨਤੀਕੋਊਸੰ
ਮਿਲੈਬਡਭਾਗੀ॥ ਰਹਾਉ॥ਮਨੁਅਰਪਉਧਨੁਰਾਖਉਆਗੈਮਨਕੀਮਤਿਮੋਹਿਸਗ
ਆਗੀ॥ਜੋਪ੍ਰਭਕੀਹਰਿਕਥਾਸੁਨਾਵੈਅਨਦਿਨੁਫਿਰਉਤਿਸੁਪਿਛੈਵਿਰਾਗੀ॥ ਪੂਰਬਕ
ਅੰਕੁਰਜਬਪ੍ਰਗਟੇਭੇਟਿਓਪੁਰਖੁਰਸਿਕਬੈਰਾਗੀ॥ਮਿਟਿਓਅੰਧੇਰੁਮਿਲਤਹਰਿਨਾ
ਜਨਮਜਨਮਕੀਸੋਈਜਾਗੀ॥ ਗਉੜੀ ਨਿਕਸੁਰੇਪੰਖੀਸਿਮਰਿਹਰਿਪਾ
ਖ॥ਮਿਲਿਸਾਧੂਸਰਣਿਗਹੁਪੂਰਨਰਾਮਰਤਨੁਹੀਅਰੇਸੰਗਿਰਾਖੁ॥ ਰਹਾਉ॥ਭ੍ਰਮਕੀਕੂ
ਈਤ੍ਰਿਸਨਾਰਸਪੰਕਜਅਤਿਤੀਖਣਮੋਹਕੀਫਾਸ॥ਕਾਟਨਹਾਰਜਗਤਗੁਰਗੋਬਿਦਚਰ
ਨਕਮਲਤਾਕੇਕਰਹੁਨਿਵਾਸ॥ ਕਰਿਕਿਰਪਾਗੋਬਿੰਦਪ੍ਰਭਪ੍ਰੀਤਮਦੀਨਾਨਾਥਸੁਨਹੁਅ
ਦਾਸਿ॥ਕਰੁਗਹਿਲੇਹੁਨਾਨਕਕੇਸੁਆਮੀਜੀਉਪਿੰਡੁਸਭੁਤੁਮਰੀਰਾਸਿ॥ ਗਉੜੀ
ਹਰਿਪੇਖਨਕਉਸਿਮਰਤਮਨੁਮੇਰਾ॥ਆਸਪਿਆਸੀਚਿਤਵਉਦਿਨੁਰੈਨੀਹੈਕੋਈਸੰ
ਤੁਮਿਲਾਵੈਨੇਰਾ॥ ਰਹਾਉ॥ਸੇਵਾਕਰਉਦਾਸਦਾਸਨਕੀਅਨਿਕਭਾਂਤਿਤਿਸੁਕਰਉਨਿ

ਗਾਵਤ ਆਪਾਰ ਤੇ ਭੇ ਸੁਖ ਸਹਜ ਸੋਏ ਬਿਨੁ ਹਰਿ ਦਰਸ ਸਭੋ ਹੀ ਥੋਰਾ॥ ਸੰਤ ਪ੍ਰਸਾਦਿ ਗਾਏ ਗੁਨ
ਸਹਜ ਜਨਮ ਜਨਮ ਕੇ ਜਾਤ ਬਖੇਰਾ॥ ਆਨਦ ਸੂਖ ਭੇਟਤ ਹਰਿ ਨਾਨਕ ਜਨਮੁ ਕ੍ਰਿਤਾਰਥੁ ਸਫਲੁ ਸ
ਵੇਰਾ॥ ਗਉੜੀ ਪੂਰਬੀ ਕਿਨ ਬਿਧਿ ਮਿਲੈ ਗੁਸਾਈ ਮੇ
ਰੇ ਰਾਮ ਰਾਇ ਕੋਈ ਐਸਾ ਸੰਤੁ ਸਹਜ ਸੁਖਦਾਤਾ ਮੋਹਿ ਮਾਰਗੁ ਦੇਇ ਬਤਾਈ॥ ਰਹਾਉ॥ ਅੰਤ
ਰਿ ਅਲਖੁ ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ॥ ਮਾਇਆ ਮੋਹਿ ਸਭੋ ਜਗੁ ਸੋਇਆ
ਇਹੁ ਭਰਮੁ ਕਹਹੁ ਕਿਉ ਜਾਈ॥ ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ
ਭਾਈ॥ ਏਕ ਬਸਤੁ ਬਿਨੁ ਪੰਚ ਦੁਹੇਲੇ ਓਹ ਬਸਤੁ ਅਗੋਚਰ ਠਾਈ॥ ਜਿਸ ਕਾ ਗ੍ਰਿ
ਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥ ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰ
ਣਾਈ॥ ਜਿਨ ਕੇ ਬੰਧਨ ਕਾਟੇ ਸਤਿਗੁਰ ਤਿਨ ਸਾਧਸੰਗਤਿ ਲਿਵ ਲਾਈ॥ ਪੰਚ ਜਨਾ ਮਿਲਿ
ਮੰਗਲੁ ਗਾਇਆ ਹਰਿ ਨਾਨਕ ਭੇਦੁ ਨ ਭਾਈ॥ ਮੇਰੇ ਰਾਮ ਰਾਇ ਇਨ ਬਿਧਿ ਮਿਲੈ ਗੁਸਾਈ॥
ਸਹਜੁ ਭਇਆ ਭ੍ਰਮੁ ਖਿਨ ਮਹਿ ਨਾਠਾ ਮਿਲਿ ਜੋਤੀ ਜੋਤਿ ਸਮਾਈ॥ ਰਹਾਉ ਦੂਜਾ
ਗਉੜੀ ਮਹਲਾ ਐਸੋ ਪਰਚਉ ਪਾਇਓ॥ ਕਰੀ ਕਿਰਪਾ ਦਇਆਲ ਬੀਠੁਲੈ ਸਤਿ
ਗੁਰ ਮੁਝਹਿ ਬਤਾਇਓ॥ ਰਹਾਉ॥ ਜਤ ਕਤ ਦੇਖਉ ਤਤ ਤਤ ਤੁਮ ਹੀ ਮੋਹਿ ਇਹੁ ਬਿ
ਸੁਆਸੁ ਹੋਇ ਆਇਓ॥ ਕੈ ਪਹਿ ਕਰਉ ਅਰਦਾਸਿ ਬੇਨਤੀ ਜਉ ਸੁਨਤੋ ਹੈ ਰਘੁਰਾਇਓ॥
ਲਹਿਓ ਸਹਸਾ ਬੰਧਨ ਗੁਰਿ ਤੋਰੇ ਤਾਂ ਸਦਾ ਸਹਜ ਸੁਖੁ ਪਾਇਓ॥ ਹੋਣਾ ਸਾ ਸੋਈ ਫੁਨਿ ਹੋ
ਸੀ ਸੁਖੁ ਦੁਖੁ ਕਹਾ ਦਿਖਾਇਓ॥ ਖੰਡ ਬ੍ਰਹਮੰਡ ਕਾ ਏਕੋ ਠਾਣਾ ਗੁਰਿ ਪਰਦਾ ਖੋਲਿ ਦਿ
ਖਾਇਓ॥ ਨਉ ਨਿਧਿ ਨਾਮੁ ਨਿਧਾਨੁ ਇਕ ਠਾਈ ਤਉ ਬਾਹਰਿ ਕੈਠੈ ਜਾਇਓ॥ ਏਕੈ ਕਨਿਕ
ਅਨਿਕ ਭਾਂਤਿ ਸਾਜੀ ਬਹੁ ਪਰਕਾਰ ਰਚਾਇਓ॥ ਕਹੁ ਨਾਨਕ ਭਰਮੁ ਗੁਰਿ ਖੋਈ ਹੈ ਇਵ ਤ
ਤੈ ਤਤੁ ਮਿਲਾਇਓ॥ ਗਉੜੀ ਅਉਧ ਘਟੈ ਦਿਨਸੁ ਰੈਣਾਰੇ॥ ਮ
ਨ ਗੁਰ ਮਿਲਿ ਕਾਜ ਸਵਾਰੇ॥ ਰਹਾਉ॥ ਕਰਉ ਬੇਨਤੀ ਸੁਨਹੁ ਮੇਰੇ ਮੀਤ ਸੰਤ ਟਹਲ ਕੀ ਬੇਲਾ॥
ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ॥ ਇਹੁ ਸੰਸਾਰੁ ਬਿਕਾਰੁ ਸਹਸੇ ਮਹਿ ਤ

ਰਿਓਬਹੁਸਗਿਆਨੀ॥ਜਿਸਹਿਜਗਾਇਪੀਆਏਹਰਿਰਸੁਅਕਥਕਥਾਤਿਨਿਜਾਨੀ॥ ਜਾ
ਕਉਆਏਸੋਈਬਿਖਿਆਸੂਤੁਛੁਟਹਿਗੁਰਤੇਮਨਤਿਆਗਿਮੇਰਾ॥ਨਿਜਘਰਿਮਹਲੁਪਾਵਹੁਸੁਖਸ
ਹਜੇਬਹੁਰਿਨਹੋਇਗੋਫੇਰਾ॥ ਅੰਤਰਜਾਮੀਪੁਰਖਬਿਧਾਤੇਸਰਧਾਮਨਕੀਪੂਰੇ॥ਨਾਨਕ
ਦਾਸੁਇਹੈਸੁਖੁਮਾਗੈਮੋਕਉਕਰਿਸੰਤਨਕੀਧੂਰੇ॥ ਗਉੜੀ
ਰਾਖੁਪਿਤਾਪ੍ਰਭਮੇਰੇ॥ਮੋਹਿਨਿਰਗੁਨਸਭਗੁਨਤੇਰੇ॥ ਰਹਾਉ॥ਪੰਚਬਿਖਾਦੀਏਕੁਗਰੀਬ
ਰਾਖਹੁਰਾਖਨਹਾਰੇ॥ਖੇਦੁਕਰਹਿਅਰੁਬਹੁਤੁਸੰਤਾਵਹਿਆਇਓਸਰਨਿਤੁਹਾਰੇ॥ ਕਰਿਕਰਿ
ਹਾਰਿਓਅਨਿਕਬਹੁਭਾਂਤੀਛੋਡਹਿਕਤਹੂੰਨਾਹੀ॥ਏਕਬਾਤਸੁਨਿਤਾਕੀਓਟਾਸਾਧਸੰਗਿ
ਮਿਟਿਜਾਹੀ॥ ਕਰਿਕਿਰਪਾਸੰਤਮਿਲੇਮੋਹਿਤਿਨਤੇਧੀਰਜੁਪਾਇਆ॥ਸੰਤੀਮੰਤੁਦੀ
ਓਮੋਹਿਨਿਰਭਉਗੁਰਕਾਸਬਦੁਕਮਾਇਆ॥ ਜੀਤਿਲਏਓਇਮਹਾਬਿਖਾਦੀਸ
ਹਜਸੁਹੇਲੀਬਾਣੀ॥ਕਹੁਨਾਨਕਮਨਿਭਇਆਪਰਗਾਸਾਪਾਇਆਪਦੁਨਿਰਬਾਣੀ॥
ਓਹੁਅਬਿਨਾਸੀਰਾਇਆ॥ਨਿਰਭਉਸੰਗਿਤੁਮਾਰੈਬਸਤੇ
ਗਉੜੀ
ਇਹੁਡਰਨੁਕਹਾਤੇਆਇਆ॥ ਰਹਾਉ॥ਏਕਮਹਲਿਤੂੰਹੋਹਿਅਫਾਰੋਏਕਮਹਲਿਨਿਮਾ
ਨੋ॥ਏਕਮਹਲਿਤੂੰਆਪੇਆਪੇਏਕਮਹਲਿਗਰੀਬਾਨੋ॥ ਏਕਮਹਲਿਤੂੰਪੰਡਿਤੁਬਕਤਾ
ਏਕਮਹਲਿਖਲੁਹੋਤਾ॥ਏਕਮਹਲਿਤੂੰਸਭੁਕਿਛੁਗ੍ਰਾਹਜੁਏਕਮਹਲਿਕਛੂਨਲੇਤਾ॥
ਕਾਠਕੀਪੁਤਰੀਕਹਾਕਰੈਬਪੁਰੀਖਿਲਾਵਨਹਾਰੋਜਾਨੈ॥ਜੈਸਾਭੇਖੁਕਰਾਵੈਬਾਜੀਗਰੁਓਹੁ
ਤੈਸੋਹੀਸਾਜੁਆਨੈ॥ ਅਨਿਕਕੋਠਰੀਬਹੁਤੁਭਾਤਿਕਰੀਆਆਪਿਹੋਆਰਖਵਾਰਾ॥
ਜੈਸੇਮਹਲਿਰਾਖੈਤੈਸੈਰਹਨਾਕਿਆਇਹੁਕਰੈਬਿਚਾਰਾ॥ ਜਿਨਿਕਿਛੁਕੀਆਸੋਈਜਾਨੈ
ਜਿਨਿਇਹਸਭਬਿਧਿਸਾਜੀ॥ਕਹੁਨਾਨਕਅਪਰੰਪਰਸੁਆਮੀਕੀਮਤਿਅਪੁਨੇਕਾਜੀ॥
ਛੋਡਿਛੋਡਿਰੇਬਿਖਿਆਕੇਰਸੂਆ॥ਉਰਝਿਰਹਿਓਰੇਬਾ
ਗਉੜੀ
ਵਰਗਾਵਰਜਿਉਕਿਰਖੈਹਰਿਆਇਓਪਸੂਆ॥ ਰਹਾਉ॥ਜੋਜਾਨਹਿਤੂੰਅਪੁਨੇਕਾਜੈਸੋਸੰ
ਗਿਨਚਾਲੈਤੇਰੈਤਸੂਆ॥ਨਾਗੋਆਇਓਨਾਗਸਿਧਾਸੀਫੇਰਿਫਿਰਿਓਅਰੁਕਾਲਿਗਰਸੂਆ॥

ਪੇਖਿਪੇਖਿਰੇਕਸੁੰਭਕੀਲੀਲਾਰਾਚਿਮਾਚਿਤਿਨਹੂੰਲਉਹਸੂਆ॥ਛੀਜਤਡੋਰਿਦਿਨਸੁਅਰੁਰੈਨੀ
ਜੀਅਕੋਕਾਜੁਨਕੀਨੋਕਛੂਆ॥ ਕਰਤਕਰਤਇਵਹੀਬਿਰਧਾਨੋਹਾਰਿਓਉਕਤੇਤਨੁਖੀਨ
ਸੂਆ॥ਜਿਉਮੋਹਿਓਉਨਿਮੋਹਨੀਬਾਲਾਉਸਤੇਘਟੈਨਾਹੀਰੁਚਚਸੂਆ॥ ਜਗੁਐਸਾ
ਮੋਹਿਗੁਰਹਿਦਿਖਾਇਓਤਉਸਰਣਿਪਰਿਓਤਜਿਗਰਬਸੂਆ॥ਮਾਰਗੁਪ੍ਰਭਕੋਸੰਤਬਤਾਇਓ
ਦ੍ਰਿੜੀਨਾਨਕਦਾਸਭਗਤਿਹਰਿਜਸੂਆ॥ ਗਉੜੀ ਤੁਝਬਿ
ਨੁਕਵਨੁਹਮਾਰਾ॥ਮੇਰੇਪ੍ਰੀਤਮਪ੍ਰਾਨਅਧਾਰਾ॥ ਰਹਾਉ॥ਅੰਤਰਕੀਬਿਧਿਤੁਮਹੀਜਾਨੀਤੁਮ
ਹੀਸਜਨਸੁਹੇਲੇ॥ਸਰਬਸੁਖਾਮੈਤੁਝਤੇਪਾਏਮੇਰੇਠਾਕੁਰਅਗਹਅਤੋਲੇ॥ ਬਰਨਿਨ
ਸਾਕਉਤੁਮਰੇਰੰਗਾਗੁਣਨਿਧਾਨਸੁਖਦਾਤੇ॥ਅਗਮਅਗੋਚਰਪ੍ਰਭਅਬਿਨਾਸੀਪੂਰੇਗੁਰ
ਤੇਜਾਤੇ॥ ਭ੍ਰਮੁਭਉਕਾਟਿਕੀਏਨਿਹਕੇਵਲਜਬਤੇਹਉਮੈਮਾਰੀ॥ਜਨਮਮਰਣਕੋਚੂ
ਕੋਸਹਸਾਸਾਧਸੰਗਤਿਦਰਸਾਰੀ॥ ਚਰਣਪਖਾਰਿਕਰਉਗੁਰਸੇਵਾਬਾਰਿਜਾਉਲ
ਖਬਰੀਆ॥ਜਿਹਪ੍ਰਸਾਦਿਇਹੁਭਉਜਲੁਤਰਿਆਜਨਨਾਨਕਪ੍ਰਿਅਸੰਗਿਮਿਰੀਆ॥
॥੧੨੮ ਗਉੜੀ ਤੁਝਬਿਨੁਕਵਨੁਰੀਝਾਵੈਤੋਹੀ॥ਤੇਰੋਰੂਪੁਸਗਲਦੇਖਿਮੋ
ਹੀ॥ ਰਹਾਉ॥ਸੁਰਗਪਇਆਲਮਿਰਤਭੂਅਮੰਡਲਸਰਬਸਮਾਨੋਏਕੈਓਹੀ॥ਸਿਵਸਿਵ
ਕਰਤਸਗਲਕਰਜੋਰਹਿਸਰਬਮਇਆਠਾਕੁਰਤੇਰੀਦੋਹੀ॥ ਪਤਿਤਪਾਵਨਠਾਕੁਰ
ਨਾਮੁਤੁਮਰਾਸੁਖਦਾਈਨਿਰਮਲਸੀਤਲੋਹੀ॥ਗਿਆਨਧਿਆਨਨਾਨਕਵਡਿਆਈਸੰਤ
ਤੇਰੇਸਿਉਗਾਲਗਲੋਹੀ॥ ਗਉੜੀ ॥ਮਿਲਹੁਪਿਆਰੇਜੀਆ
ਪ੍ਰਭਕੀਆਤੁਮਾਰਾਥੀਆ॥ ਰਹਾਉ॥ਅਨਿਕਜਨਮਬਹੁਜੋਨੀਭ੍ਰਮਿਆਬਹੁਰਿਬਹੁਰਿਦੁਖ
ਪਾਇਆ॥ਤੁਮਰੀਕ੍ਰਿਪਾਤੇਮਾਨੁਖਦੇਹਪਾਈਹੈਦੇਹੁਦਰਸੁਹਰਿਰਾਇਆ॥ ਸੋਈਹੋਆ
ਜੋਤਿਸੁਭਾਣਾਅਵਰੁਨਕਿਨਹੀਕੀਤਾ॥ਤੁਮਰੈਭਾਣੈਭਰਮਿਮੋਹਿਮੋਹਿਆਜਾਗਤੁਨਾਹੀਸੂ
ਤਾ॥ ਬਿਨਉਸੁਨਹੁਤੁਮਪ੍ਰਾਨਪਤਿਪਿਆਰੇਕਿਰਪਾਨਿਧਿਦਇਆਲਾ॥ਰਾਖਿਲੇਹੁਪਿਤਾ
ਪ੍ਰਭਮੇਰੇਅਨਾਥਹਕਰਿਪ੍ਰਤਿਪਾਲਾ॥ ਜਿਸਨੋਤੁਮਹਿਦਿਖਾਇਓਦਰਸਨੁਸਾਧਸੰਗਤਿ

ਹੈ ਪਾਛੈ॥ ਕਰਿ ਕਿਰਪਾ ਪ੍ਰਭਿ ਦੇਹੁ ਸੰਤਨ ਕੀ ਸੁਖੁ ਨਾਨਕੁ ਇਹੁ ਬਾਛੈ॥ ੪
ਗਉੜੀ ਹਉ ਤਾ ਕੈ ਬਲਿਹਾਰੀ॥ ਜਾ ਕੈ ਕੇਵਲ ਨਾਮੁ ਅਧਾਰੀ॥ ਰਹਾਉ॥ ਮਹਿ
ਮਾ ਤਾ ਕੀ ਕੇਤਕ ਗਨੀਐ ਜਨ ਪਾਰਬ੍ਰਹਮ ਰੰਗਿ ਰਾਤੇ॥ ਸੁਖ ਸਹਜ ਆਨੰਦ ਤਿਨਾ ਸੰਗਿ ਉਨ ਸਮਸ
ਰਿ ਅਵਰ ਨ ਦਾਤੇ॥ ਜਗਤ ਉਧਾਰਣ ਸੇਈ ਆਏ ਜੋ ਜਨ ਦਰਸ ਪਿਆਸਾ॥ ਉਨ ਕੀ ਸਰਣਿ ਪਰੈ
ਸੋ ਤਰਿਆ ਸੰਤ ਸੰਗਿ ਪੂਰਨ ਆਸਾ॥ ਤਾ ਕੈ ਚਰਣਿ ਪਰਉ ਤਾ ਜੀਵਾਂ ਜਨ ਕੈ ਸੰਗਿ ਨਿਹਾਲਾ॥ ਭਗ
ਤਨ ਕੀ ਰੇਣੁ ਹੋਇ ਮਨੁ ਮੇਰਾ ਹੋਹੁ ਪ੍ਰਭੂ ਕਿਰਪਾਲਾ॥ ਰਾਜੁ ਜੋਬਨੁ ਅਵਧ ਜੋ ਦੀਸੈ ਸਭੁ ਕਿਛੁ
ਜੁਗ ਮਹਿ ਘਾਟਿਆ॥ ਨਾਮੁ ਨਿਧਾਨੁ ਸਦ ਨਵਤਨੁ ਨਿਰਮਲੁ ਇਹੁ ਨਾਨਕ ਹਰਿ ਧਨੁ ਖਾਟਿਆ॥
ਗਉੜੀ ਜੋਗ ਜੁਗਤਿ ਸੁਨਿ ਆਇਓ ਗੁਰ ਤੇ॥ ਮੋ ਕਉ ਸਤਿਗੁਰ ਸਬਦਿ ਬੁਝਾਇ
ਓ॥ ਰਹਾਉ॥ ਨਉ ਖੰਡ ਪ੍ਰਿਥਮੀ ਇਸੁ ਤਨ ਮਹਿ ਰਵਿਆ ਨਿਮਖ ਨਿਮਖ ਨਮਸਕਾਰਾ॥ ਦੀਖਿ
ਆ ਗੁਰ ਕੀ ਮੁੰਦ੍ਰਾ ਕਾਨੀ ਦ੍ਰਿੜਿਓ ਏਕੁ ਨਿਰੰਕਾਰਾ॥ ਪੰਚ ਚੇਲੇ ਮਿਲਿ ਭਏ ਇਕਤ੍ਰਾ ਏਕਸੁ ਕੈ
ਵਸਿ ਕੀਏ॥ ਦਸ ਬੈਰਾਗਨਿ ਆਗਿਆਕਾਰੀ ਤਬ ਨਿਰਮਲ ਜੋਗੀ ਥੀਏ॥ ਭਰਮੁ ਜਰਾਇ ਚ
ਰਾਈ ਬਿਭੂਤਾ ਪੰਥੁ ਏਕੁ ਕਰਿ ਪੇਖਿਆ॥ ਸਹਜ ਸੂਖ ਸੋ ਕੀਨੀ ਭੁਗਤਾ ਜੋ ਠਾਕੁਰਿ ਮਸਤਕਿ
ਲੇਖਿਆ॥ ਜਹ ਭਉ ਨਾਹੀ ਤਹਾ ਆਸਨੁ ਬਾਧਿਓ ਸਿੰਗੀ ਅਨਹਤ ਬਾਨੀ॥ ਤਤੁ ਬੀਚਾਰੁ ਡੰਡ
ਕਰਿ ਰਾਖਿਓ ਜੁਗਤਿ ਨਾਮੁ ਮਨਿ ਭਾਨੀ॥ ਐਸਾ ਜੋਗੀ ਵਡਭਾਗੀ ਭੇਟੈ ਮਾਇਆ ਕੇ ਬੰਧਨ
ਕਾਟੈ॥ ਸੇਵਾ ਪੂਜ ਕਰਉ ਤਿਸੁ ਮੂਰਤਿ ਕੀ ਨਾਨਕੁ ਤਿਸੁ ਪਗ ਚਾਟੈ॥ ਗਉੜੀ
ਮਹਲਾ ਅਨੂਪ ਪਦਾਰਥੁ ਨਾਮੁ ਸੁਨਹੁ ਸਗਲ ਧਿਆਇਲੇ ਮੀਤਾ॥ ਹਰਿ ਅਉਖਧੁ
ਜਾ ਕਉ ਗੁਰਿ ਦੀਆ ਤਾ ਕੇ ਨਿਰਮਲ ਚੀਤਾ॥ ਰਹਾਉ॥ ਅੰਧਕਾਰੁ ਮਿਟਿਓ ਤਿਹ ਤਨ ਤੇ ਗੁਰਿ ਸਬ
ਦਿ ਦੀਪਕੁ ਪਰਗਾਸਾ॥ ਭ੍ਰਮ ਕੀ ਜਾਲੀ ਤਾ ਕੀ ਕਾਟੀ ਜਾ ਕਉ ਸਾਧਸੰਗਤਿ ਬਿਸਵਾਸਾ॥ ਤਾ
ਰੀਅਲੇ ਭਵਜਲੁ ਤਾਰੂ ਬਿਖੜਾ ਬੋਹਿਥ ਸਾਧੂ ਸੰਗਾ॥ ਪੂਰਨ ਹੋਈ ਮਨ ਕੀ ਆਸਾ ਗੁਰੁ ਭੇਟਿ
ਓ ਹਰਿ ਰੰਗਾ॥ ਨਾਮ ਖਜਾਨਾ ਭਗਤੀ ਪਾਇਆ ਮਨ ਤਨ ਤ੍ਰਿਪਤਿ ਅਘਾਏ॥ ਨਾਨਕ ਹਰਿ ਜੀ
ਉ ਤਾ ਕਉ ਦੇਵੈ ਜਾ ਕਉ ਹੁਕਮੁ ਮਨਾਏ॥ ਗਉੜੀ ਮਹਲਾ

ਦਇਆਮਇਆਕਰਿਪ੍ਰਾਨਪਤਿਮੋਰੇਮੋਹਿਅਨਾਥਸਰਣਿਪ੍ਰਭਤੋਰੀ॥ਅੰਧਕੂਪਮਹਿਹਾ
ਥਦੇਰਾਖਹੁਕਛੂਸਿਆਨਪਉਕਤਿਨਮੋਰੀ॥ ਰਹਾਉ॥ਕਰਨਕਰਾਵਨਸਭੁਕਿਛੁਤੁਮ
ਹੀਤੁਮਸਮਰਥਨਾਹੀਅਨਹੋਰੀ॥ਤੁਮਰੀਗਤਿਮਿਤਿਤੁਮਹੀਜਾਨੀਸੇਸੇਵਕਜਿਨਭਾਗਮਥੋ
ਰੀ॥ ਅਪੁਨੇਸੇਵਕਸੰਗਿਤੁਮਪ੍ਰਭਰਾਤੇਓਤਿਪੋਤਿਭਗਤਨਸੰਗਿਜੋਰੀ॥ਪ੍ਰਿਉਪ੍ਰਿਉਨਾਮੁ
ਤੇਰਾਦਰਸਨੁਚਾਹਨਿਜੈਸੇਦ੍ਰਿਸਟਿਓਹਚੰਦਚਕੋਰੀ॥ ਰਾਮਸੰਤਮਹਿਭੇਦੁਕਿਛੁਨਾਹੀ
ਏਕੁਜਨੁਕਈਮਹਿਲਾਖਕਰੋਰੀ॥ਜਾਕੈਹੀਐਪ੍ਰਗਟੁਪ੍ਰਭੁਹੋਆਅਨਦਿਨੁਕੀਰਤਨੁਰਸਨ
ਰਮੋਰੀ॥ ਤੁਮਸਮਰਥਅਪਾਰਅਤਿਊਚੇਸੁਖਦਾਤੇਪ੍ਰਭਪ੍ਰਾਨਅਧੋਰੀ॥ਨਾਨਕਕਉ
ਪ੍ਰਭਕੀਜੈਕਿਰਪਾਉਨਸੰਤਨਕੈਸੰਗਿਸੰਗੋਰੀ॥ ਗਉੜੀ ਤੁਮ
ਹਰਿਸੇਤੀਰਾਤੇਸੰਤਹੁ॥ਨਿਬਾਹਿਲੇਹੁਮੋਕਉਪੁਰਖਬਿਧਾਤੇਓੜਿਪਹੁਚਾਵਹੁਦਾਤੇ॥
ਰਹਾਉ॥ਤੁਮਰਾਮਰਮੁਤੁਮਾਹੀਜਾਨਿਆਤੁਮਪੂਰਨਪੁਰਖਬਿਧਾਤੇ॥ਰਾਖਹੁਸਰਣਿਅ
ਨਾਥਦੀਨਕਉਕਰਹੁਹਮਾਰੀਗਾਤੇ॥ ਤਰਣਸਾਗਰਬੋਹਿਥਚਰਣਤੁਮਾਰੇਤੁਮਜਾ
ਨਹੁਅਪੁਨੀਭਾਤੇ॥ਕਰਿਕਿਰਪਾਜਿਸੁਰਾਖਹੁਸੰਗੇਤੇਤੇਪਾਰਿਪਰਾਤੇ॥ ਈਤਊਤਪ੍ਰਭ
ਤੁਮਸਮਰਥਾਸਭੁਕਿਛੁਤੁਮਰੈਹਾਥੇ॥ਐਸਾਨਿਧਾਨੁਦੇਹੁਮੋਕਉਹਰਿਜਨਚਲੈਹਮਾ
ਰੈਸਾਥੇ॥ ਨਿਰਗੁਨੀਆਰੇਕਉਗੁਨੁਕੀਜੈਹਰਿਨਾਮੁਮੇਰਾਮਨੁਜਾਪੇ॥ਸੰਤਪ੍ਰਸਾਦਿ
ਨਾਨਕਹਰਿਭੇਟੇਮਨਤਨਸੀਤਲਧ੍ਰਾਪੇ॥ ਗਉੜੀ ਸਹਜਿਸ
ਮਾਇਓਦੇਵ॥ਮੋਕਉਸਤਿਗੁਰਭਏਦਇਆਲਦੇਵ॥ ਰਹਾਉ॥ਕਾਟਿਜੇਵਰੀਕੀ
ਓਦਾਸਰੋਸੰਤਨਟਹਲਾਇਓ॥ਏਕਨਾਮਕੋਥੀਓਪੂਜਾਰੀਮੋਕਉਅਚਰਜੁਗੁਰਹਿਦਿਖਾ
ਇਓ॥ ਭਇਓਪ੍ਰਗਾਸੁਸਰਬਉਜੀਆਰਾਗੁਰਗਿਆਨੁਮਨਹਿਪ੍ਰਗਟਾਇਓ॥ਅੰਮ੍ਰਿਤੁ
ਨਾਮੁਪੀਓਮਨੁਤ੍ਰਿਪਤਿਆਅਨਭੈਠਹਰਾਇਓ॥ ਮਾਨਿਆਗਿਆਸਰਬਸੁਖਪਾਏ
ਦੂਖਹਠਾਉਗਵਾਇਓ॥ਜਉਸੁਪ੍ਰਸੰਨਭਏਪ੍ਰਭਠਾਕੁਰਸਭੁਆਨਦਰੂਪੁਦਿਖਾਇਓ॥
ਨਾਕਿਛੁਆਵਤਨਾਕਿਛੁਜਾਵਤਸਭੁਖੇਲੁਕੀਓਹਰਿਰਾਇਓ॥ਕਹੁਨਾਨਕਅਗਮ

ਅਗਮ ਭੈ ਠਾਕੁਰ ਭਗਤ ਟੇਕ ਹਰਿ ਨਾਈਆਂ ॥ ਗਉੜੀ
॥ ਪਾਰਬ੍ਰਹਮ ਪੂਰਨ ਪਰਮੇਸੁਰ ਮਨ ਤਾ ਕੀ ਓਟ ਗਹੀਜੈ ਰੇ ॥ ਜਿਨਿ ਧਾਰੇ ਬ੍ਰਹਮੰਡ ਖੰਡ ਹਰਿ
ਤਾ ਕੋ ਨਾਮੁ ਜਪੀਜੈ ਰੇ ॥ ਰਹਾਉ ॥ ਮਨ ਕੀ ਮਤਿ ਤਿਆਗਹੁ ਹਰਿ ਜਨ ਹੁਕਮੁ ਬੂਝਿ ਸੁਖੁ ਪ
ਈਐ ਰੇ ॥ ਜੋ ਪ੍ਰਭੁ ਕਰੈ ਸੋਈ ਭਲ ਮਾਨਹੁ ਸੁਖਿ ਦੁਖਿ ਓਹੀ ਧਿਆਈਐ ਰੇ ॥ ਕੋਟਿ ਪਤਿ
ਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ ॥ ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾ
ਵੈ ਤਿਸਹਿ ਨਿਵਾਜੈ ਰੇ ॥ ਸਭ ਕੋ ਮਾਤ ਪਿਤਾ ਪ੍ਰਤਿਪਾਲਕੁ ਜੀਅ ਪ੍ਰਾਨ ਸੁਖ ਸਾਗਰੁ ਰੇ ॥ ਦੇਂ
ਦੇ ਤੋਟਿ ਨਾਹੀ ਤਿਸੁ ਕਰਤੇ ਪੂਰਿ ਰਹਿਓ ਰਤਨਾਗਰੁ ਰੇ ॥ ਜਾਚਿਕੁ ਜਾਚੈ ਨਾਮੁ ਤੇਰਾ ਸੁਆ
ਘਟ ਘਟ ਅੰਤਰਿ ਸੋਈ ਰੇ ॥ ਨਾਨਕੁ ਦਾਸੁ ਤਾ ਕੀ ਸਰਣਾਈ ਜਾ ਤੇ ਬ੍ਰਿਥਾ ਨ ਕੋਈ ਰੇ ॥
ਗਉੜੀ ਹਰਿ ਹਰਿ ਕਬਹੂ ਨ ਮਨਹੁ ਬਿਸਾਰੇ ॥ ਈਹਾ ਊਹਾ ਸਰਬ ਸੁਖਦ
ਤਾ ਸਗਲ ਘਟਾ ਪ੍ਰਤਿਪਾਰੇ ॥ ਰਹਾਉ ॥ ਮਹਾ ਕਸਟ ਕਾਟੈ ਖਿਨ ਭੀਤਰਿ ਰਸਨਾ ਨਾਮੁ ਚਿ
ਤਾਰੇ ॥ ਸੀਤਲ ਸਾਂਤਿ ਸੂਖ ਹਰਿ ਸਰਣੀ ਜਲਤੀ ਅਗਨਿ ਨਿਵਾਰੇ ॥ ਗਰਭ ਕੁੰਡ ਨਰਕ ਤ
ਭਵਜਲੁ ਪਾਰਿ ਉਤਾਰੇ ॥ ਚਰਨ ਕਮਲ ਆਰਾਧਤ ਮਨ ਮਹਿ ਜਮ ਕੀ ਤ੍ਰਾਸ ਬਿਦਾਰੇ ॥
ਪੂਰਨ ਪਾਰਬ੍ਰਹਮ ਪਰਮੇਸੁਰ ਊਚ ਅਗਮ ਅਪਾਰੇ ॥ ਗੁਣ ਗਾਵਤ ਧਿਆਵਤ ਸੁਖ ਸਾਗ
ਜੂਏ ਜਨਮੁ ਨ ਹਾਰੇ ॥ ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨੋ ਨਿਰਗੁਣ ਕੇ ਦਾਤਾਰੇ ॥ ਕਰਿ
ਕਿਰਪਾ ਅਪੁਨੋ ਨਾਮੁ ਦੀਜੈ ਨਾਨਕ ਸਦ ਬਲਿਹਾਰੇ ॥ ਗਉੜੀ ਚੇਤੀ
ਸੁਖੁ ਨਾਹੀ ਰੇ ਹਰਿ ਭਗਤਿ ਬਿਨਾ ॥ ਜੀਤਿ ਜਨਮੁ ਇਹੁ ਰਤਨੁ ਅਮੋਲਕੁ ਸਾਧਸੰ
ਗਤਿ ਜਪਿ ਇਕ ਖਿਨਾ ॥ ਰਹਾਉ ॥ ਸੁਤ ਸੰਪਤਿ ਬਨਿਤਾ ਬਿਨੋਦ ॥ ਛੋਡਿ ਗਏ ਬਹੁ ਲੋਗ
ਭੋਗ ॥ ਹੈਵਰ ਗੈਵਰ ਰਾਜ ਰੰਗ ॥ ਤਿਆਗਿ ਚਲਿਓ ਹੈ ਮੂੜ ਨੰਗ ॥ ਚੋਆ ਚੰਦਨ ਦੇਹ ਫੂ
ਲਿਆ ॥ ਸੋ ਤਨੁ ਧਰ ਸੰਗਿ ਰੂਲਿਆ ॥ ਮੋਹਿ ਮੋਹਿਆ ਜਾਨੈ ਦੂਰਿ ਹੈ ॥ ਕਹੁ ਨਾਨਕ ਸਦਾ ਹ
ਦੂਰਿ ਹੈ ॥ ॥ ਗਉੜੀ ਮਨ ਧਰ ਤਰਬੇ ਹਰਿ ਨਾਮ ਨੋ ॥ ਸਾਗਰ ਲਹਰਿ ਸੰਸ
ਸੰਸਾਰੁ ਗੁਰੁ ਬੋਹਿਥੁ ਪਾਰ ਗਰਾਮਨੋ ॥ ਰਹਾਉ ॥ ਕਲਿ ਕਾਲਖ ਅੰਧਿਆਰੀਆ ॥ ਗੁਰ

ਆਨਦੀਪ੍ਰਭੁਜੀਆਰੀਆ॥ ਬਿਖੁਬਿਖਿਆਪਸਰੀਅਤਿਘਨੀ॥ਉਬਰੇਜਪਿ
ਜਪਿਹਰਿਗੁਨੀ॥ ਮਤਕੋਊਮਾਇਆਸੋਇਆ॥ਗੁਰਭੇਟਤਭ੍ਰਮਭਉਖੋਇਆ॥ ਕਹੁ
ਨਾਨਕਏਕੁਧਿਆਇਆ॥ਘਟਿਘਟਿਨਦਰੀਆਇਆ॥ ਗਉੜੀ
ਦੀਬਾਨੁਹਮਰੋਤੁਹੀਏਕ॥ਸੇਵਾਥਾਰੀਗੁਰਹਿਟੇਕ॥ ਰਹਉ॥ਅਨਿਕਜੁਗਤਿਨਹੀ
ਪਾਇਆ॥ਗੁਰਿਚਾਕਰਲੈਲਾਇਆ॥ ਮਾਰੇਪੰਚਬਿਖਾਦੀਆ॥ਗੁਰਕਿਰਪਾਤੇਦਲੁ
ਸਾਧਿਆ॥ ਬਖਸੀਸਵਜਹੁਮਿਲਿਏਕੁਨਾਮੁ॥ਸੂਖਸਹਜਆਨੰਦਬਿਸ੍ਰਾਮ॥
ਪ੍ਰਭਕੇਚਾਕਰਸੇਭਲੇ॥ਨਾਨਕਤਿਨਮੁਖਊਜਲੇ॥ ਗਉੜੀ ਜੀਅ
ਰੇਓਲ੍ਹਾਨਾਮਕਾ॥ਅਵਰੁਜਿਕਰਨਕਰਾਵਨੋਤਿਨਮਹਿਭਉਹੈਜਾਮਕਾ॥ ਰਹਉ॥ਅਵਰ
ਜਤਨਿਨਹੀਪਾਈਐ॥ਵਡੈਭਾਗਿਹਰਿਧਿਆਈਐ॥ ਲਾਖਹਿਕਮਤੀਜਾਨੀਐ॥
ਆਗੈਤਿਲੁਨਹੀਮਾਨੀਐ॥ ਅਹੰਬੁਧਿਕਰਮਕਮਾਵਨੇ॥ਗ੍ਰਿਹਬਾਲੂਨੀਰਿਬਹਾਵਨੇ॥
ਪ੍ਰਭੁਕ੍ਰਿਪਾਲੁਕ੍ਰਿਪਾਕਰੈ॥ਨਾਮੁਨਾਨਕਸਾਧੂਸੰਗਿਮਿਲੈ॥ ਗਉੜੀਮਹਲਾ
੫॥ਬਾਰਨੈਬਲਿਹਾਰਨੈਲਖਬਰੀਆ॥ਨਾਮੋਹੋਨਾਮੁਸਾਹਿਬਕੋਪ੍ਰਾਨਅਧਰੀਆ॥ ਰ
ਹਉ॥ਕਰਨਕਰਾਵਨਤੁਹੀਏਕ॥ਜੀਅਜੰਤਕੀਤੁਹੀਟੇਕ॥ ਰਾਜਜੋਬਨਪ੍ਰਭਤੂੰਧਨੀ॥
ਤੂੰਨਿਰਗੁਨਤੂੰਸਰਗੁਨੀ॥ ਈਹਾਊਹਾਤੁਮਰਖੇ॥ਗੁਰਕਿਰਪਾਤੇਕੋਲਖੇ॥ ਅੰਤਰਜਾ
ਮੀਪ੍ਰਭਸੁਜਾਨੁ॥ਨਾਨਕਤਕੀਆਤੁਹੀਤਾਣੁ॥ ਗਉੜੀ ਹਰਿਹਰਿ
ਹਰਿਆਰਾਧੀਐ॥ਸੰਤਸੰਗਿਹਰਿਮਨਿਵਸੈਭਰਮੁਮੋਹੁਭਉਸਾਧੀਐ॥ ਰਹਉ॥ਬੇ
ਦਪੁਰਾਨਸਿਮ੍ਰਿਤਿਭਨੇ॥ਸਭਊਚਬਿਰਾਜਿਤਜਨਸੁਨੇ॥ ਸਗਲਅਸਥਾਨਭੈਭੀਤ
ਚੀਨ॥ਰਾਮਸੇਵਕਭੈਰਹਤਕੀਨ॥ ਲਖਚਉਰਾਸੀਹਜੋਨੀਫਿਰਹਿ॥ਗੋਬਿੰਦਲੋ
ਕਨਹਿਜਨਮਿਮਰਹਿ॥ ਬਲਬੁਧਿਸਿਆਨਪਹਉਮੈਰਹੀ॥ਹਰਿਸਾਧਸਰਣਿਨਾਨਕ
ਗਹੀ॥ ਗਉੜੀ ਮਨਰਾਮਨਾਮਗੁਨਗਾਈਐ॥ਨੀਤਨੀਤਹਰਿਸੇ
ਵੀਐਸਾਸਿਸਾਸਿਹਰਿਧਿਆਈਐ॥ ਰਹਉ॥ਸੰਤਸੰਗਿਹਰਿਮਨਿਵਸੈ॥ਦੁਖੁਦਰ

ਦੂਖਰੋਗਭ੍ਰਮੁਨਸੈ॥ ਸੰਤਪ੍ਰਸਾਦਿਹਰਿਜਾਪੀਐ॥ਸੋਜਨੁਦੂਖਿਨਵਿਆਪੀਐ॥ ਜਾਕਉ
ਗੁਰੁਹਰਿਮੰਤ੍ਰੁਦੇ॥ਸੋਉਬਰਿਆਮਾਇਆਅਗਨੀਤੇ॥ ਨਾਨਕਕਉਪ੍ਰਭਮਇਆਕਰਿ॥ਮੇ
ਰੈਮਨਿਤਨਿਵਸੈਨਾਮੁਹਰਿ॥ ਗਉੜੀ ਰਸਨਾਜਪੀਐਏਕੁਨਾ
ਮ॥ਈਹਾਸੁਖੁਆਨੰਦੁਘਨਾਆਗੈਜੀਅਕੈਸੰਗਿਕਾਮ॥ ਰਹਾਉ॥ਕਟੀਐਤੇਰਾਅਹੰਰੋ
ਗੁ॥ਤੂੰਗੁਰਪ੍ਰਸਾਦਿਕਰਿਰਾਜਜੋਗੁ॥ ਹਰਿਰਸੁਜਿਨਿਜਨਿਚਾਖਿਆ॥ਤਾਕੀਤ੍ਰਿਸਨਾਲਾ
ਥੀਆ॥ ਹਰਿਬਿਸ੍ਰਾਮਨਿਧਿਪਾਇਆ॥ਸੋਬਹੁਰਿਨਕਤਹੀਧਾਇਆ॥ ਹਰਿਹਰਿਨਾ
ਮੁਜਾਕਉਗੁਰਿਦੀਆ॥ਨਾਨਕਤਾਕਾਭਉਗਇਆ॥ ਗਉੜੀ
ਜਾਕਉਬਿਸਰੈਰਾਮਨਾਮਤਾਹੂਕਉਪੀਰ॥ਸਾਧਸੰਗਤਿਮਿਲਿਹਰਿਰਵਹਿਸੇਗੁਣੀਗਹੀ
ਰ॥ ਰਹਾਉ॥ਜਾਕਉਗੁਰਮੁਖਿਰਿਦੈਬੁਧਿ॥ਤਾਕੈਕਰਤਲਨਵਨਿਧਿਸਿਧਿ॥ ਜੋਜਾ
ਨਹਿਹਰਿਪ੍ਰਭਧਨੀ॥ਕਿਛੁਨਾਹੀਤਾਕੈਕਮੀ॥ ਕਰਣੈਹਾਰੁਪਛਾਨਿਆ॥ਸਰਬਸੂਖਰੰਗ
ਮਾਣਿਆ॥ ਹਰਿਧਨੁਜਾਕੈਗ੍ਰਿਹਿਵਸੈ॥ਕਹੁਨਾਨਕਤਿਨਸੰਗਿਦੁਖੁਨਸੈ॥
ਗਉੜੀ ਗਰਬੁਬਡੋਮੂਲੁਇਤਨੋ॥ਰਹਨੁਨਹੀਗਹੁਕਿਤਨੋ॥ ਰਹਾਉ॥ਬੇਬਰਜ
ਤਬੇਦਸੰਤਨਾਉਆਹੂਸਿਉਰੇਹਿਤਨੋ॥ਹਾਰਜੂਆਰਜੂਆਬਿਧੇਇੰਦ੍ਰੀਵਸਿਲੈਜਿਤਨੋ॥
ਹਰਨਭਰਨਸੰਪੂਰਨਚਰਨਕਮਲਰੰਗਿਰਿਤਨੋ॥ਨਾਨਕਉਧਰੇਸਾਧਸੰਗਿਕਿਰਪਾਨਿਧਿਮੈ
ਦਿਤਨੋ॥ ਗਉੜੀਮਹਲਾ ਮੋਹਿਦਾਸਰੋਠਾਕੁਰਕੋ॥ਧਾਨੁਪ੍ਰਭਕਾਖਾ
ਨਾ॥ ਰਹਾਉ॥ਐਸੋਹੈਰੇਖਸਮੁਹਮਾਰਾ॥ਖਿਨਮਹਿਸਾਜਿਸਵਾਰਣਹਾਰਾ॥ ਕਾਮੁਕ
ਰੀਜੇਠਾਕੁਰਭਾਵਾਂ॥ਗੀਤਚਰਿਤਪ੍ਰਭਕੇਗੁਨਗਾਵਾਂ॥ ਸਰਣਿਪਰਿਓਠਾਕੁਰਵਜੀਰਾ
ਤਿਨਾਦੇਖਿਮੇਰਾਮਨੁਧੀਰਾ॥ ਏਕਟੇਕਏਕੋਆਧਾਰਾ॥ਜਨਨਾਨਕਹਰਿਕੀਲਾਗਾਕਾਰਾ
ਗਉੜੀ ਹੈਕੋਈਐਸਾਹਉਮੈਤੋਰੈ॥ਇਸੁਮੀਠੀਤੇਇਹੁਮਨੁਹੋਰੈ॥
ਰਹਾਉ॥ਅਗਿਆਨੀਮਾਨੁਖੁਭਇਆਜੋਨਾਹੀਸੋਲੋਰੈ॥ਰੈਣਿਅੰਧਾਰੀਕਾਰੀਆਕਵਨਜੁਗ
ਤਿਜਿਤੁਭੋਰੈ॥ ਭ੍ਰਮਤੋਭ੍ਰਮਤੋਹਾਰਿਆਅਨਿਕਬਿਧੀਕਰਿਟੋਰੈ॥ਕਹੁਨਾਨਕਕਿਰਪਾਸਾਧ

ਸਾਧਸੰਗਤਿਨਿਧਿਸੋਰੈ॥ ਗਉੜੀ ਚਿੰਤਾਮਣਿਕਰੁਣਾਮਏ ॥
ਰਹਾਉ॥ਦੀਨਦਇਆਲਪਾਰਬ੍ਰਹਮਜਾਕੈਸਿਮਰਣਿਸੁਖਭਏ॥ ਅਕਾਲਪੁਰਖਅਗਾ
ਧਿਬੋਧਿਸੁਨਤਜਸੁਕੋਟਿਅਘਖਏ॥ ਕਿਰਪਾਨਿਧਿਪ੍ਰਭਮਇਆਧਾਰਿਨਾਨਕਹਰਿਹ
ਰਿਨਾਮਲਏ॥ ਗਉੜੀਪੂਰਬੀ ਮੇਰੇਮਨਸਰਣਿਪ੍ਰਭੂਸੁਖ
ਪਏ॥ਜਾਦਿਨਿਬਿਸਰੈਪ੍ਰਾਨਸੁਖਦਾਤਾਸੋਦਿਨੁਜਾਤਅਜਾਏ॥ ਰਹਾਉ॥ ਏਕਰੈਣਕ
ਪਾਹੁਨਤੁਮਆਏਬਹੁਜੁਗਆਸਬਧਾਏ॥ਗ੍ਰਿਹਮੰਦਰਸੰਪੈਜੋਦੀਸੈਜਿਉਤਰਵਰਕੀ
ਛਾਏ॥ ਤਨੁਮੇਰਾਸੰਪੈਸਭਮੇਰੀਬਾਗਮਿਲਖਸਭਜਾਏ॥ਦੇਵਨਹਾਰਾਬਿਸਰਿਓਠਾ
ਕੁਰਾਖਿਨਮਹਿਹੋਤਪਰਾਏ॥ ਪਹਿਰੈਬਾਗਾਕਰਿਇਸਨਾਨਾਚੋਆਚੰਦਨਲਾਏ॥ਨਿਰਭ
ਉਨਿਰੰਕਾਰਨਹੀਚੀਨਿਆਜਿਉਹਸਤੀਨਾਵਾਏ॥ ਜਉਹੋਇਕ੍ਰਿਪਾਲਤਸਤਿਗੁਰੁਮੇ
ਲੈਸਭਿਸੁਖਹਰਿਕੇਨਾਏ॥ਮੁਕਤੁਭਇਆਬੰਧਨਗੁਰਿਖੋਲੇਜਨਨਾਨਕਹਰਿਗੁਣਗਾਏ॥ ॥
ਗਉੜੀ ਮੇਰੇਮਨਗੁਰੁਗੁਰੁਗੁਰੁਸਦਕਰੀਐ॥ਰਤਨਜਨਮੁਸਫ
ਲੁਗੁਰਿਕੀਆਦਰਸਨਕਉਬਲਿਹਰੀਐ॥ ਰਹਾਉ॥ਜੇਤੇਸਾਸਗ੍ਰਾਸਮਨੁਲੇਤਾਤੇਤੇ
ਹਰਿਗੁਨਗਾਈਐ॥ਜਉਹੋਇਦਇਆਲੁਸਤਿਗੁਰੁਅਪੁਨਾਤਾਇਹਮਤਿਬੁਧਿਪਾਈ
ਐ॥੧॥ ਮੇਰੇਮਨਨਾਮਿਲਏਜਮਬੰਧਨਤੇਛੂਟਹਿਸਰਬਸੁਖਾਸੁਖਪਾਈਐ॥ਸੇਵਿ
ਸੁਆਮੀਸਤਿਗੁਰੁਦਾਤਾਮਨਬੰਛਤਫਲਪਾਈਐ॥ ਨਾਮੁਇਸਟੁਮੀਤਸੁਤਕ
ਰਤਾਮਨਸੰਗਿਤੁਹਾਰੈਚਾਲੈ॥ਕਰਿਸੇਵਾਸਤਿਗੁਰੁਅਪੁਨੇਕੀਗੁਰਤੇਪਾਈਐਪਾਲੈ॥
ਗੁਰਿਕ੍ਰਿਪਾਲਿਕ੍ਰਿਪਾਪ੍ਰਭਿਧਾਰੀਬਿਨਸੇਸਰਬਅੰਦੇਸਾ॥ਨਾਨਕਸੁਖੁਪਾਇਆਹਰਿਕੀ
ਰਤਨਿਮਿਟਿਓਸਗਲਕਲੇਸਾ॥੪॥ ਗਉੜੀ ਤ੍ਰਿਸਨਾਬਿਰਲੇਹੀ
ਕੀਬੁਝੀਹੇ॥ ਰਹਾਉ॥ਕੋਟਿਜੋਰੇਲਾਖਕ੍ਰੋਰੇਮਨੁਨਹੋਰੇਪਰੈਪਰੈਹੀਲੂਝੀਹੇ॥ ਸੁੰਦ
ਰਨਾਰੀਅਨਿਕਪਰਕਾਰੀਪਰਗ੍ਰਿਹਬਿਕਾਰੀਬੁਰਾਭਲਾਨਹੀਸੁਝੀਹੇ॥ ਅਨਿਕਬੰਧਨ
ਮਾਇਆਭਰਮਤੁਭਰਮਾਇਆਗੁਣਨਿਧਿਨਹੀਗਾਇਆ॥ ਮਨਬਿਖੈਹੀਮਾਹਿਲੁਝੀ

ਹੋ॥ ਜਾਕਉ ਰੇ ਕਿਰਪਾ ਕਰੈ ਜੀਵਤ ਸੋਈ ਮਰੈ ਸਾਧ ਸੰਗਿ ਮਾਇਆ ਤਰੈ॥ ਨਾਨਕ ਸੋ ਜਨੁ ਦ
ਰਿ ਹਰਿ ਸਿਝਿਆ ਹੋ॥ ਗਉੜੀ ਸਭਹੂ ਕੋ ਰਸੁ ਹਰਿ ਹੋ॥ ਰਹਾਉ॥ ਕਾਹੂ ਜੋ
ਗ ਕਾਹੂ ਭੋਗ ਕਾਹੂ ਗਿਆਨ ਕਾਹੂ ਧਿਆਨ ਕਾਹੂ ਹੋਹਿ ਡੰਡ ਧਰਿ ਹੋ॥ ਕਾਹੂ ਜਾਪ ਕਾਹੂ ਤਾਪ ਕਾਹੂ
ਪੂਜਾ ਹੋਮ ਨੇਮ ਕਾਹੂ ਬਾਸੁ ਬਨ ਗਵਨ ਕਰਿ ਹੋ॥ ਕਾਹੂ ਤੀਰ ਨੀਰ ਕਾਹੂ ਬੇਦ ਬੀਚਾਰ ਨਾਨਕ
ਭਗਤਿ ਪ੍ਰਿਅ ਹੋ॥ ਗਉੜੀ ਗੁਨ ਕੀਰਤਿ ਨਿਧਿ ਮੋਰੀ॥ ਰਹਾਉ॥ ਤੂੰਹੀ
ਰਸ ਤੂੰਹੀ ਜਸ ਤੂੰਹੀ ਰੂਪ ਤੂੰਹੀ ਰੰਗ ਆਸ ਓਟ ਪ੍ਰਭ ਤੇਰੀ॥ ਤੂੰਹੀ ਮਾਨ ਤੂੰਹੀ ਧਾਨ ਤੂੰਹੀ
ਪਤਿ ਤੂੰਹੀ ਪ੍ਰਾਨ ਗੁਰਿ ਤੂਟੀ ਲੈ ਜੋਰੀ॥ ਤੂੰਹੀ ਗ੍ਰਿਹਿ ਤੂੰਹੀ ਬਨਿ ਤੂੰਹੀ ਗਾਉ ਤੂੰਹੀ ਸੁਨਿ ਹੈ
ਨਾਨਕ ਨੇਰ ਨੇਰੀ॥ ਗਉੜੀ ਮਾਤੋ ਹਰਿ ਰੰਗਿ ਮਾਤੋ॥ ਰਹਾਉ॥ ਓਹੀ
ਪੀਓ ਓਹੀ ਖੀਓ ਗੁਰਹਿ ਦੀਓ ਦਾਨੁ ਕੀਓ ਉਆਹੂ ਸਿਉ ਮਨੁ ਰਾਤੋ॥ ਓਹੀ ਭਾਠੀ ਓਹੀ
ਪੋਚਾ ਓਹੀ ਪਿਆਰੋ ਓਹੀ ਰੂਚਾ ਮਨਿ ਓਹੋ ਸੁਖੁ ਜਾਤੋ॥ ਸਹਜ ਕੇਲ ਅਨਦ ਖੇਲ ਰਹੇ
ਫੇਰ ਭਏ ਮੇਲ ਨਾਨਕ ਗੁਰ ਸਬਦਿ ਪਰਾਤੋ॥ ਗਉੜੀ॥ ਮਾਲਵਾ
ਹਰਿ ਨਾਮੁ ਲੇਹੁ ਮੀਤ ਲੇਹੁ॥ ਆਗੈ ਬਿਖਮ ਪੰਥੁ ਭੈਆਨ॥ ਰਹਾਉ॥ ਸੇਵਤ ਸੇਵਤ ਸਦ
ਸੇਵਿ ਤੇਰੈ ਸੰਗਿ ਬਸਤੁ ਹੈ ਕਾਲੁ॥ ਕਰਿ ਸੇਵਾ ਤੂੰ ਸਾਧ ਕੀ ਹੋ ਕਾਟੀਐ ਜਮ ਜਾਲੁ॥ ਹੋਮ ਜਗ
ਤੀਰਥ ਕੀਏ ਬਿਚਿ ਹਉਮੈ ਬਧੇ ਬਿਕਾਰ॥ ਨਰਕੁ ਸੁਰਗੁ ਦੁਇ ਭੁੰਚਨਾ ਹੋਇ ਬਹੁਰਿ ਬਹੁ
ਰਿ ਅਵਤਾਰ॥ ਸਿਵ ਪੁਰੀ ਬ੍ਰਹਮ ਇੰਦ੍ਰ ਪੁਰੀ ਨਿਹਚਲੁ ਕੋ ਥਾਉ ਨਾਹਿ॥ ਬਿਨੁ ਹਰਿ ਸੇ
ਵਾ ਸੁਖੁ ਨਹੀ ਹੋ ਸਾਕਤ ਆਵਹਿ ਜਾਹਿ॥ ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁ
ਕਾਰਿ॥ ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ॥ ਗਉੜੀ ਮਾਲਾ
ਪਾਇਓ ਬਾਲ ਬੁਧਿ ਸੁਖੁ ਰੇ॥ ਹਰਖ ਸੋਗ ਹਾਨਿ ਮਿਰਤੁ ਦੂਖ ਸੁਖ ਚਿਤਿ ਸਮ
ਸਰਿ ਗੁਰ ਮਿਲੇ॥ ਰਹਾਉ॥ ਜਉ ਲਉ ਹਉ ਕਿਛੁ ਸੋਚਉ ਚਿਤਵਉ ਤਉ ਲਉ ਦੁਖਨੁ
ਭਰੇ॥ ਜਉ ਕ੍ਰਿਪਾਲੁ ਗੁਰੁ ਪੂਰਾ ਭੇਟਿਆ ਤਉ ਆਨਦ ਸਹਜੇ॥ ਜੇਤੀ ਸਿਆਨਪ ਕਰਮ ਹਉ
ਕੀਏ ਤੇਤੇ ਬੰਧ ਪਰੇ॥ ਜਉ ਸਾਧੂ ਕਰੁ ਮਸਤਕਿ ਧਰਿਓ ਤਬ ਹਮ ਮੁਕਤ ਭਏ॥

ਜਉ ਲਉ ਮੇਰੋ ਮੇਰੋ ਕਰਤੋ ਤਉ ਲਉ ਬਿਖੁ ਘੇਰੋ ॥ ਮਨੁ ਤਨੁ ਧਨੁ ਅਰਪੀ ਠਾਕੁਰ ਕਉ ਤ
ਬ ਸਹਜੇ ਸੋਏ ॥ ਜਉ ਲਉ ਪਟਲੁ ਨਾਹੀ ਚਾਲਿਓ ਤਉ ਲਉ ਫਿਰਾਨਤ ਰੋਇ ॥ ਪ
ਟਾਰਿਓ ਗੁਰੁ ਪੂਰਾ ਮਿਲਿਆ ਤਉ ਨਾਨਕ ਨਿਰਭਏ ॥ ਗਉੜੀ
ਭਾਵਨੁ ਤਿਆਗਿਓ ਰੀ ਤਿਆਗਿਓ ॥ ਤਿਆਗਿਓ ਮੈ ਗੁਰ ਮਿਲਿ ਤਿਆਗਿਓ ॥ ਸਰਬ ਸੁਖ ਆ
ਨੰਦ ਮੰਗਲ ਰਸ ਮਾਨਿ ਗੋਬਿੰਦੈ ਆਗਿਓ ॥ ਰਹਾਉ ॥ ਮਾਨੁ ਅਭਿਮਾਨੁ ਦੋਊ ਸਮਾਨੇ ਮਸਤ
ਕੁ ਡਾਰਿ ਗੁਰ ਪਾਗਿਓ ॥ ਸੰਪਤ ਹਰਖੁ ਨ ਆਪਤ ਦੂਖਾ ਰੰਗੁ ਠਾਕੁਰੈ ਲਾਗਿਓ ॥ ਬਾਸ ਬਾਸ
ਰੀ ਏਕੈ ਸੁਆਮੀ ਉਦਿਆਨ ਦ੍ਰਿਸਟਾਗਿਓ ॥ ਨਿਰਭਉ ਭਏ ਸੰਤ ਭ੍ਰਮੁ ਡਾਰਿਓ ਪੂਰਨ ਸਰ
ਬਾਗਿਓ ॥ ਜੋ ਕਿਛੁ ਕਰਤੈ ਕਾਰਣੁ ਕੀਨੋ ਮਨਿ ਬੁਰੋ ਨ ਲਾਗਿਓ ॥ ਸਾਧਸੰਗਤਿ ਪਰਸਾਦਿ ਸੰ
ਤਨ ਕੈ ਸੋਇਓ ਮਨੁ ਜਾਗਿਓ ॥ ਜਨ ਨਾਨਕ ਓੜਿ ਤੁਹਾਰੀ ਪਰਿਓ ਆਇਓ ਸਰਣਾਗਿਓ ॥
ਨਾਮ ਰੰਗ ਸਹਜ ਰਸ ਮਾਣੇ ਫਿਰਿ ਦੂਖੁ ਨ ਲਾਗਿਓ ॥ ਗਉੜੀ
ਪਾਇਆ ਲਾਲੁ ਰਤਨੁ ਮਨਿ ਪਾਇਆ ॥ ਤਨੁ ਸੀਤਲੁ ਮਨੁ ਸੀਤਲੁ ਥੀਆ ਸਤਿਗੁਰ ਸਬ
ਦਿ ਸਮਾਇਆ ॥ ਰਹਾਉ ॥ ਲਾਥੀ ਭੂਖ ਤ੍ਰਿਸਨ ਸਭ ਲਾਥੀ ਚਿੰਤਾ ਸਗਲ ਬਿਸਾਰੀ ॥ ਕਰੁ ਮ
ਸਤਕਿ ਗੁਰਿ ਪੂਰੈ ਧਰਿਓ ਮਨੁ ਜੀਤੋ ਜਗੁ ਸਾਰੀ ॥ ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ ਡੋ
ਲਨ ਤੇ ਅਬ ਚੂਕੇ ॥ ਅਖੁਟੁ ਖਜਾਨਾ ਸਤਿਗੁਰਿ ਦੀਆ ਤੋਟਿ ਨਹੀ ਰੇ ਮੂਕੇ ॥ ਅਚਰਜੁ ਏਕੁ
ਸੁਨਹੁ ਰੇ ਭਾਈ ਗੁਰਿ ਐਸੀ ਬੂਝ ਬੁਝਾਈ ॥ ਲਾਹਿ ਪਰਦਾ ਠਾਕੁਰੁ ਜਉ ਭੇਟਿਓ ਤਉ ਬਿਸ
ਰੀ ਤਾਤਿ ਪਰਾਈ ॥ ਕਹਿਓ ਨ ਜਾਈ ਏਹੁ ਅਚੰਭਉ ਸੋ ਜਾਨੈ ਜਿਨਿ ਚਾਖਿਆ ॥ ਕਹੁ ਨਾਨ
ਕ ਸਚ ਭਏ ਬਿਗਾਸਾ ਗੁਰਿ ਨਿਧਾਨੁ ਰਿਦੈ ਲੈ ਰਾਖਿਆ ॥ ਗਉੜੀ
ਉਬਰਤ ਰਾਜਾ ਰਾਮ ਕੀ ਸਰਣੀ ॥ ਸਰਬ ਲੋਕ ਮਾਇਆ ਕੇ ਮੰਡਲ ਗਿਰਿ ਗਿਰਿ ਪਰਤੇ ਧਰ
ਣੀ ॥ ਰਹਾਉ ॥ ਸਾਸਤ ਸਿੰਮ੍ਰਿਤਿ ਬੇਦ ਬੀਚਾਰੇ ਮਹਾ ਪੁਰਖਨ ਇਉ ਕਹਿਆ ॥ ਬਿਨੁ ਹਰਿ
ਭਜਨ ਨਾਹੀ ਨਿਸਤਾਰਾ ਸੂਖੁ ਨ ਕਿਨਹੂੰ ਲਹਿਆ ॥ ਤੀਨਿ ਭਵਨ ਕੀ ਲਖਮੀ ਜੋਰੀ ਬੂਝਤ
ਨਾਹੀ ਲਹਰੇ ॥ ਬਿਨੁ ਹਰਿ ਭਗਤਿ ਕਹਾ ਥਿਤਿ ਪਾਵੈ ਫਿਰਤੋ ਪਹਰੇ ਪਹਰੇ ॥ ਅਨਿਕ ਬਿਲਾ

ਸਕਲ ਤਮਨ ਮੇ ਹਨ ਪ੍ਰਗਨ ਓਤਨ ਕਾਮਾ ॥ ਜਲ ਤੋ ਜਲ ਤੋ ਰਥ ਹੁਨ ਬ੍ਰਹੁ ਸੂਤ ਸਗਲਾ ਬਿਨੋ
ਨਾਮਾ ॥ ਹਰਿ ਕਾ ਨਾਮੁ ਜਪਹੁ ਮੇਰੇ ਮੀਤਾ ਇਹੈ ਸਾਰ ਸੁਖੁ ਪੂਰਾ ॥ ਸਾਧਸੰਗਤਿ ਜਨਮ ਮਰਣੁ
ਨਿਵਾਰੈ ਨਾਨਕ ਜਨ ਕੀ ਧੂਰਾ ॥ ਗਉੜੀ ਸੋਰਉ ਇਹ ਬਿਧਿ ਏਕਸ
ਸੁਹਾਵੈ ॥ ਕਰਤਾ ਹੋਇ ਜਨਾਵੈ ॥ ਰਹਾਉ ॥ ਅਨਜਾਨਤ ਕਿਛੂ ਇਨਹਿ ਕਮਾਨੋ ਜਪ ਤਪ ਕਛੂ
ਨ ਸਾਧਾ ॥ ਦਹ ਦਿਸਿ ਲੈ ਇਹੁ ਮਨੁ ਦਉਰਾਇਓ ਕਵਨ ਕਰਮ ਕਰਿ ਬਾਧਾ ॥ ਮਨ ਤਨ ਧਨ
ਭੂਮਿ ਕਾ ਠਾਕੁਰੁ ਹਉ ਇਸ ਕਾ ਇਹੁ ਮੇਰਾ ॥ ਭਰਮ ਮੋਹ ਕਛੁ ਸੂਝਸਿ ਨਾਹੀ ਇਹ ਪੈਖਰ
ਪਏ ਪੈਰਾ ॥ ਤਬ ਇਹੁ ਕਹਾ ਕਮਾਵਨ ਪਰਿਆ ਜਬ ਇਹੁ ਕਛੂ ਨ ਹੋਤਾ ॥ ਜਬ ਏਕ ਨਿਰੰ
ਜਨ ਨਿਰੰਕਾਰ ਪ੍ਰਭ ਸਭੁ ਕਿਛੁ ਆਪਹਿ ਕਰਤਾ ॥ ਅਪਨੇ ਕਰਤਬ ਆਪੇ ਜਾਨੈ ਜਿਨਿ ਇਹੁ
ਰਚਨੁ ਰਚਾਇਆ ॥ ਕਹੁ ਨਾਨਕ ਕਰਣਹਾਰੁ ਹੈ ਆਪੇ ਸਤਿਗੁਰਿ ਭਰਮੁ ਚੁਕਾਇਆ ॥
ਗਉੜੀ ਹਰਿ ਬਿਨੁ ਅਵਰ ਕ੍ਰਿਆ ਬਿਰਥੇ ॥ ਜਪ ਤਪ ਸੰਜਮ ਕਰਮ
ਕਮਾਣੇ ਇਹਿ ਓਰੈ ਮੂਸੇ ॥ ਰਹਾਉ ॥ ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ ਨ
ਪਾਇਆ ॥ ਆਗੈ ਚਲਣੁ ਅਉਰੁ ਹੈ ਭਾਈ ਊਂਹਾ ਕਾਮਿ ਨ ਆਇਆ ॥ ਤੀਰਥਿ ਨਾਇ ਅਰੁ
ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ ॥ ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪ
ਤੀਆਵੈ ॥ ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ ॥ ਬੂਝੈ ਨਾਹੀ
ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ ॥ ਨਾਨਕੁ ਕਹਤੋ ਇਹੁ ਬੀਚਾਰਾ ਜਿ ਕ
ਮਾਵੈ ਸੁ ਪਾਰ ਗਰਾਮੀ ॥ ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ ॥
ਗਉੜੀ ਮਾਧਉ ਹਰਿ ਹਰਿ ਹਰਿ ਮੁਖਿ ਕਹੀਐ ॥ ਹਮ ਤੇ ਕਛੂ
ਨ ਹੋਵੈ ਸੁਆਮੀ ਜਿਉ ਰਾਖਹੁ ਤਿਉ ਰਹੀਐ ॥ ਰਹਾਉ ॥ ਕਿਆ ਕਿਛੁ ਕਰੈ ਕਿ ਕਰਣੈਹਾ
ਰਾ ਕਿਆ ਇਸੁ ਹਾਥਿ ਬਿਚਾਰੇ ॥ ਜਿਤੁ ਤੁਮ ਲਾਵਹੁ ਤਿਤ ਹੀ ਲਾਗਾ ਪੂਰਨ ਖਸਮ ਹਮਾ
ਰੇ ॥ ਕਰਹੁ ਕ੍ਰਿਪਾ ਸਰਬ ਕੇ ਦਾਤੇ ਏਕ ਰੂਪ ਲਿਵ ਲਾਵਹੁ ॥ ਨਾਨਕ ਕੀ ਬੇਨੰਤੀ ਹਰਿ ਪਹਿ ਅਪੁ
ਨਾ ਨਾਮੁ ਜਪਾਵਹੁ ॥ ਗਉੜੀ ਮਾਝ ਦੀਨ ਦਇਆਲ ਦਮੋ

ਰਾਇਆਜੀਉ॥ਕੋਟਿਜਨਾਕਰਿਸੇਵਲਗਾਇਆਜੀਉ॥ਭਗਤਵਛਲੁਤੇਰਾਬਿਰਦੁਰਖਿ
ਇਆਜੀਉ॥ਪੂਰਨਸਭਨੀਜਾਈਜੀਉ॥ ਕਿਉਪੇਖਾਪ੍ਰੀਤਮੁਕਵਣਸੁਕਰਣੀਜੀਉ॥
ਸੰਤਾਦਾਸੀਸੇਵਚਰਣੀਜੀਉ॥ਇਹੁਜੀਉਵਤਾਈਬਲਿਬਲਿਜਾਈਜੀਉ॥ਤਿਸੁਨਿ
ਵਿਨਿਵਿਲਾਗਉਪਾਈਜੀਉ॥ ਪੋਥੀਪੰਡਿਤਬੇਦਖੋਜੰਤਾਜੀਉ॥ਹੋਇਬੈਰਾਗੀਤੀ
ਰਥਿਨਾਵੰਤਾਜੀਉ॥ਗੀਤਨਾਦਕੀਰਤਨੁਗਾਵੰਤਾਜੀਉ॥ਹਰਿਨਿਰਭਉਨਾਮੁਧਿਆਈ
ਜੀਉ॥ ਭਏਕ੍ਰਿਪਾਲਸੁਆਮੀਮੇਰੇਜੀਉ॥ਪਤਿਤਪਵਿਤਲਗਿਗੁਰਕੇਪੈਰੇਜੀਉ॥
ਭ੍ਰਮੁਭਉਕਾਟਿਕੀਏਨਿਰਵੈਰੇਜੀਉ॥ਗੁਰਮਨਕੀਆਸਪੂਰਾਈਜੀਉ॥ ਜਿਨਿਨਾਉ
ਪਾਇਆਸੋਧਨਵੰਤਾਜੀਉ॥ਜਿਨਿਪ੍ਰਭੁਧਿਆਇਆਸੁਸੋਭਾਵੰਤਾਜੀਉ॥ਜਿਸੁਸਾਧੂਸੰਗ
ਤਿਤਿਸੁਸਭਸੁਕਰਣੀਜੀਉ॥ਜਨਨਾਨਕਸਹਜਿਸਮਾਈਜੀਉ॥

ਗਉੜੀਮਾਝੁ

ਆਉਹਮਾਰੈਰਾਮਪਿਆਰੇਜੀਉ॥ਰੈਣਿਦਿਨਸੁਸਾਸਸਾਸਿਚਿ
ਤਾਰੇਜੀਉ॥ਸੰਤਦੇਉਸੰਦੇਸਾਪੈਚਰਣਾਰੇਜੀਉ॥ਤੁਧੁਬਿਨੁਕਿਤੁਬਿਧਿਤਰੀਐਜੀਉ॥
ਸੰਗਿਤੁਮਾਰੈਮੈਕਰੇਅਨੰਦਾਜੀਉ॥ਵਣਿਤ੍ਰਿਣਿਤ੍ਰਿਭਵਣਿਸੁਖਪਰਮਾਨੰਦਾਜੀਉ॥ਸੇਜਸੁ
ਹਾਵੀਇਹੁਮਨੁਬਿਗਸੰਦਾਜੀਉ॥ਪੇਖਿਦਰਸਨੁਇਹੁਸੁਖੁਲਹੀਐਜੀਉ॥ ਚਰਣ
ਪਖਾਲਿਕਰੀਨਿਤਸੇਵਜੀਉ॥ਪੂਜਾਅਰਚਾਬੰਦਨਦੇਵਜੀਉ॥ਦਾਸਨਿਦਾਸੁਨਾਮੁਜ
ਪਿਲੇਵਜੀਉ॥ਬਿਨਉਠਾਕੁਰਪਹਿਕਹੀਐਜੀਉ॥ ਇਛਪੁੰਨੀਮੇਰੀਮਨੁਤਨੁਹਰਿਆ
ਜੀਉ॥ਦਰਸਨਪੇਖਤਸਭਦੁਖਪਰਹਰਿਆਜੀਉ॥ਹਰਿਹਰਿਨਾਮੁਜਪੇਜਪਿਤਰਿਆ
ਜੀਉ॥ਇਹੁਅਜਰੁਨਾਨਕਸੁਖੁਸਹੀਐਜੀਉ॥ ਗਉੜੀ ਸੁਣਿ
ਸੁਣਿਸਾਜਨਮਨਮਿਤਪਿਆਰੇਜੀਉ॥ਮਨੁਤਨੁਤੇਰਾਇਹੁਜੀਉਭਿਵਾਰੇਜੀਉ॥ਵਿਸਰੁ
ਨਾਹੀਪ੍ਰਭਪ੍ਰਾਣਅਧਾਰੇਜੀਉ॥ਸਦਾਤੇਰੀਸਰਣਾਈਜੀਉ॥ ਜਿਸੁਮਿਲਿਐਮਨੁਜੀਵੈਭਾ
ਈਜੀਉ॥ਗੁਰਪਰਸਾਦੀਸੋਹਰਿਹਰਿਪਾਈਜੀਉ॥ਸਭੁਕਿਛੁਪ੍ਰਭਕਾਪ੍ਰਭਕੀਆਜਾਈਜੀ
ਉ॥ਪ੍ਰਭਕਉਸਦਬਲਿਜਾਈਜੀਉ॥ ਏਹੁਨਿਧਾਨੁਜਪੈਵਡਭਾਗੀਜੀਉ॥ਨਾਮਨਿ

